# ਵਰਿਆਮ

੩੦ਵਾਂ ਸਾਲ ਮਾਰਚ ੨੦੦੫




ਦਿੱਲੀ ਦੇ ਇਕ ਸਮਾਗਮ ਵਿਚ ਸੰਤ ਇੰਦਰ ਸਿੰਘ 'ਚੱਕਰਵਰਤੀ' ਬੋਲਦੇ ਹੋਏ ਨਾਲ ਹਨ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ।

ਸੁਵਰਨ ਸਿੰਘ ਵਿਰਕ ਦਾ ਲੇਖ ਨਾਵਲਕਾਰ ਸੰਤ ਇੰਦਰ ਸਿੰਘ 'ਚੱਕਰਵਰਤੀ' ਅੰਦਰ ਪੜ੍ਹੋ।

# ਵਰਿਆਮ


ਮਾਰਚ-੨੦੦੫

ਜਿਲਦ-੩੦

ਅੰਕ-੫



ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-ਦਫਤਰ : ੨੨੨੨੫੪੩ | Ph. : 2222543 (O) |
| ਘਰ : ੨੪੫੬੨੮੯ | 2456289 (R) |


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੬੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ ਅਮਰੀਕੀ |

ਹਵਾਈ ਡਾਕ ਰਾਹੀਂ

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

*ਸੰਪਾਦਕੀ*

# ਮੋਰਚਾ ਫਤਹਿ

ਕਈ ਹੈਰਾਨ ਕੁੰਨ ਗਲਾਂ ਵਾਪਰ ਰਹੀਆਂ ਹਨ। ਨਾਮਧਾਰੀ ਜਾਂ ਕੂਕਾ ਪੰਥ ਦਾ ਇਤਿਹਾਸ ਜਿਸ ਨੂੰ ਸਰਕਾਰੀ ਦਸਤਾਵੇਜ਼ਾਂ ਵਿਚ ਕੂਕਾ ਮੂਵਮੈਂਟ ਵਜੋਂ ਲਿਖਿਆ ਗਿਆ ਹੈ, ਸ਼ਹੀਦੀਆਂ, ਜਲਾਵਤਨੀਆਂ ਅਤੇ ਮਹਾਨ ਕੁਰਬਾਨੀਆਂ ਦਾ ਇਤਿਹਾਸ ਹੈ। ਮਲੇਰ ਕੋਟਲੇ ਦੇ ਰਕੜ ਵਿਚ ੬੬ ਸ਼ਹੀਦਾਂ ਦੀ ਯਾਦ ਵਿਚ ਬਣਿਆ ਸਮਾਰਕ, ਜਿਥੇ ਦੇਸ਼ ਦੇ ਪ੍ਰਧਾਨ ਮੰਤਰੀ ਅਤੇ ਮੁਖ ਮੰਤਰੀ ਅਕੀਦਤ ਪੇਸ਼ ਕਰਣ ਲਈ ਆਉਂਦੇ ਰਹੇ ਹਨ ਜਿੱਥੋਂ ਦੀ ਕਾਫੀ ਜ਼ਮੀਨ ਰੱਖਿਆ ਵਿਭਾਗ ਨੇ ਨਾਮਧਾਰੀ ਦਰਬਾਰ ਨੂੰ ਇਸੇ ਕਰ ਕੇ ਦਿਤੀ ਸੀ ਕਿ ਇਥੇ ਦੇਸ਼ ਦੀ ਖਾਤਰ ਮਰ ਮਿਟਣ ਵਾਲੇ ਸੰਗਰਾਮੀਆਂ ਦੀ ਸ਼ਾਨਦਾਰ ਯਾਦਗਾਰ ਬਣ ਸਕੇ। ਹਰ ਸਾਲ ਸਟੇਟ ਲੈਵਲ ਦੇ ਸਮਾਗਮ ਉਹਨਾਂ ਸ਼ਹੀਦਾਂ ਦੀ ਯਾਦ ਵਿਚ ਹੁੰਦੇ ਹਨ। ਬਹੁਤ ਸਾਰੀਆਂ ਪੁਸਤਕਾਂ ਇਸ ਇਤਿਹਾਸ ਬਾਰੇ ਲਿਖੀਆਂ ਗਈਆਂ ਹਨ। ਇਹਨਾਂ ਵਿਚੋਂ ਭਾਰਤ ਸਰਕਾਰ ਦੇ ਮਹਿਕਮਿਆਂ ਵਲੋਂ ਵੀ ਪ੍ਰਕਾਸ਼ਤ ਕੀਤੀਆਂ ਗਈਆਂ ਹਨ। ਪਰ ਤ੍ਰਾਸਦੀ ਇਹ ਹੈ ਕਿ ਏਨਾ ਕੁਝ ਸੂਰਜ ਦੀ ਰੌਸ਼ਨੀ ਵਾਂਗ ਪ੍ਰਮਾਣਿਤ ਹੋਣ ਦੇ ਬਾਵਜੂਦ ਵੀ ਬਾਰ ਬਾਰ ਕਿਤੇ ਨਾ ਕਿਤੇ ਸਾਬਤ ਕਰਨਾ ਪੈਂਦਾ ਹੈ ਕਿ ਕੂਕਾ ਮੂਵਮੈਂਟ ਆਜ਼ਾਦੀ ਸੰਗਰਾਮ ਦੀ ਮੋਢੀ ਲਹਿਰ ਸੀ।

ਇਸੇ ਤਰ੍ਹਾਂ ਹੀ ਕਾਮਾਗਾਟਾ ਮਾਰੂ ਜਹਾਜ਼ ਵਾਲਾ ਸਾਕਾ ਵੀ ਦਿਲ ਕੰਬਾਊ ਹੈ। ਗਦਰ ਪਾਰਟੀ ਦੇ ਮੈਂਬਰਾਂ ਦੇ ਸੂਰਬੀਰਤਾ ਭਰੇ ਕਾਰਨਾਮਿਆਂ ਅਤੇ ਸਿਲਸਲੇਵਾਰ ਸ਼ਹੀਦੀਆਂ ਦੇ ਪ੍ਰਸੰਗ ਵਿਚ ਇਹ ਇਕ ਅਹਿਮ ਮੀਲ ਪੱਥਰੀ ਘਟਨਾ ਸੀ। ਪੰਡਿਤ ਨਹਿਰੂ ਹੋਰਾਂ ਇਸ ਸਾਕੇ ਵਿਚ ਸ਼ਹੀਦ ਹੋਏ ਜੋਧਿਆਂ ਦੀ ਪਰਸੰਸਾ (ਲਾਹੌਰ ੧੯੪੬) ਹੀ ਨਹੀਂ ਸੀ ਕੀਤੀ ਸਗੋਂ ਕਲੱਕਤਾ ਲਾਗੇ ਬੱਜ ਬੱਜ ਘਾਟ ਤੇ ਕਾਮਾ ਗਾਟਾ ਮਾਰੂ ਸਮਾਰਕ ਦਾ ਉਦਘਾਟਨ ਵੀ ਆਪਣੇ ਹੱਥੀਂ ਕੀਤਾ ਸੀ। ਇਥੇ ਹੀ ਬਸ ਨਹੀਂ ਆਲ ਇੰਡੀਆਂ ਕਾਂਗਰਸ ਕਮੇਟੀ ਦਾ ਵਡਾ ਸੈਸ਼ਨ ਜੋ ੧੯੭੫ ਵਿਚ ਚੰਡੀਗੜ੍ਹ ਲਾਗੇ ਮਟੌਰ ਪਿੰਡ ਦੀ ਜੂਹ ਵਿਚ ਹੋਇਆ ਸੀ ਉਸ ਥਾਂ ਦਾ ਨਾਂਅ ਹੀ ਕਾਮਾ ਗਾਟਾ ਮਾਰੂ ਨਗਰ ਰਖਿਆ ਗਿਆ ਸੀ।

ਏਨਾ ਕੁਝ ਹੋਣ ਦੇ ਬਾਵਜੂਦ ਚੰਡੀਗੜ੍ਹ ਦੇ ਵਕੀਲ ਪ੍ਰੋ ਮਾਲਵਿੰਦਰਜੀਤ ਸਿੰਘ ਵੜੈਚ ਹੋਰਾਂ ਨੇ ਲਭਿਆ ਕਿ ਪਿਛਲੀ ਕੇਂਦਰੀ ਸਰਕਾਰ ਤਾਂ ਇਹਨਾਂ ਦੋਹਾਂ ਲਹਿਰਾਂ (ਕੂਕਾ ਅਤੇ ਕਾਮਾਗਾਟਾ) ਨੂੰ ਆਜ਼ਾਦੀ ਸੰਗਰਾਮੀਏ ਹੀ ਨਹੀਂ ਮੰਨਦੀ। ਜਦੋਂ ਉਹਨਾਂ ਇਸ ਗਲ ਦੇ ਵਿਰੁਧ ਹਾਈਕੋਰਟ ਵਿਚ ਰਿਟ ਕੀਤੀ ਤਾਂ ਭਾਰਤ ਦੀ ਹੋਮ ਮਨਿਸਟਰੀ ਵਲੋਂ ਦਾਖਲ ਐਫੀਡੇਵਿਟ (ਹਲਫਨਾਮਿਆਂ) ਵਿਚ ਮੁੜ ਆਜ਼ਾਦੀ ਘੁਲਾਟੀਏ ਮੰਨਣ ਤੋਂ ਇਨਕਾਰ ਕੀਤਾ ਗਿਆ।

ਇਹ ਅਲੋਕਾਰ ਗਲ ਕਿਵੇਂ ਵੀ ਹੋਈ ਪਰ ਲੋਕਾਂ ਵਲੋਂ ਚੁਣੀ ਗਈ ਸਰਕਾਰ (NDA) ਦੇ ਰਾਜ ਵਿਚ ਹੋਈ। ਸ. ਵੜੈਚ ਤਾਂ ਆਪਣੀ ਕਾਨੂੰਨੀ ਚਾਰਾ ਜੋਈ 'ਚ ਲੱਗੇ ਰਹੇ ਪਰ ਜਨਤਾ ਵਿਚ ਬਹੁਤ ਰੌਲਾ ਪਿਆ। ਸਭ ਅਖਬਾਰਾਂ ਨੇ ਭਾਵੇਂ ਇਸ ਮਾਮਲੇ ਵਿਚ ਸਰਕਾਰ ਨੂੰ ਦੋਸ਼ੀ ਠਹਿਰਾਇਆ ਪਰ ਮਾਮਲਾ ਉਥੇ ਦਾ ਉਥੇ ਹੀ ਰਿਹਾ।

ਨਾਮਧਾਰੀ ਦਰਬਾਰ ਨੇ ਤਾਂ ਇਸ ਮਾਮਲੇ ਵਿਚ ਬਹੁਤਾ ਰੌਲਾ ਪਾਉਣਾ ਠੀਕ ਨਾ ਸਮਝਿਆ ਕਿ ਇਹ ਗਲ ਮਾਮੂਲੀ ਹੈ ਜਾਂ ਅਸੀਂ ਕਿਸੇ ਕੋਲੋਂ ਮਾਨਤਾ ਕਿਉਂ ਮੰਗੀਏ ਜਦੋਂ ਅਸੀਂ ਆਜ਼ਾਦੀ ਸੰਗਰਾਮੀਏ ਚਿੱਟੇ ਦਿਨ ਵਾਂਗ ਹਾਂ। (ਜਦੋਂ ਕਿਸੇ ਵੇਲੇ ਤਾਮਰ ਪਤਰ ਦੇਣ ਦੀ ਗਲ ਚਲੀ ਸੀ ਤਾਂ ਇਕ ਬਜ਼ੁਰਗ ਕੂਕੇ ਨੇ ਮੁਖ ਮੰਤਰੀ ਨੂੰ ਕਹਿ ਦਿਤਾ ਸੀ ਕਿ ਤੁਸੀਂ ਕੌਣ ਹੁੰਦੇ ਹੋ ਤਾਮਰ ਪਤਰ ਦੇਣ ਵਾਲੇ। ਅਸੀਂ ਤੇਰੇ ਕੋਲੋਂ ਕਿਉਂ ਲਈਏ ?) ਪਰ ਅਸੀਂ ਵਰਿਆਮ ਦੇ ਮੰਚ ਤੋਂ ਲਗਾਤਾਰ ਸਰਕਾਰ ਦੇ ਇਸ ਵਤੀਰੇ ਦੀ ਆਲੋਚਨਾ ਕੀਤੀ ਅਤੇ ਇਸ ਕੇਸ ਨੂੰ ਚੁਕਣ ਵਾਸਤੇ ਦੇਸ਼ ਭਗਤ ਯਾਦਗਾਰ

ਕਮੇਟੀ ਜਲੰਧਰ ਦੀ ਸ਼ਲਾਘਾ ਕੀਤੀ। ਨਾਮਧਾਰੀ ਦਰਬਾਰ ਨੇ ਵੀ ਸਾਲਾਨਾ ਮੇਲੇ ਸਮੇਂ ਦੇਸ਼ ਭਗਤ ਯਾਦਗਾਰ ਕਮੇਟੀ ਦਾ ਇਸ ਗੱਲੋਂ ਧੰਨਵਾਦ ਕੀਤਾ।

ਇਸ ਮਾਮਲੇ ਨੂੰ ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਨੇ ਪੂਰੀ ਸ਼ਿੱਦਤ ਨਾਲ ਚੁੱਕਿਆ। ਇਸ ਮੰਤਵ ਲਈ ਬਿਆਨ ਦਿੱਤੇ ਅਤੇ ਕਨਵੈਨਸ਼ਨਾਂ ਕੀਤੀਆਂ। ਭਾਰਤ ਦੇ ਤੱਦ-ਵਕਤੀ ਗ੍ਰਹਿ ਮੰਤਰੀ ਅਤੇ ਉਪ ਪ੍ਰਧਾਨ ਮੰਤਰੀ ਸ੍ਰੀ ਅਡਵਾਨੀ ਅਮ੍ਰਿਤਸਰ ਆਏ ਤਾਂ ਦੇਸ਼ ਭਗਤ ਯਾਦਗਾਰ ਕਮੇਟੀ ਦੇ ਬਜ਼ੁਰਗ ਇਕ ਵਫਦ ਦੇ ਰੂਪ ਵਿਚ ਉਹਨਾਂ ਨੂੰ ਇਸ ਮੰਤਵ ਦਾ ਇਕ ਯਾਦ ਪੱਤਰ (ਮੈਮੋਰੰਡਮ) ਦੇਣ ਗਏ ਤਾਂ ਅਡਵਾਨੀ ਸਾਹਿਬ ਨੂੰ ਭਾਰੀ ਖਤਰਾ ਮਹਿਸੂਸ ਕਰਕੇ ਇਸ ਵਫ਼ਦ ਦੇ ਬਜ਼ੁਰਗ ਮੈਂਬਰਾਂ ਨਾਲ ਪੁਲੀਸ ਨੇ ਖਿੱਚ ਧੂਹ ਕੀਤੀ ਅਤੇ ਡੈਪੂਟੇਸ਼ਨ ਦੇ ਮੈਂਬਰਾਂ ਨੂੰ ਰਾਤ ਤੱਕ ਪੁਲਸ ਥਾਣਿਆਂ ਵਿਚ ਬੰਦ ਰਖਿਆ। ਦੇਸ਼ ਭਗਤ ਯਾਦਗਾਰ ਹਾਲ ਵਿਚ ਹੋਈ ਕਨਵੈਨਸ਼ਨ ਵਲੋਂ ਜਿਸ ਵਿਚ ਸ. ਸਵਰਨ ਸਿੰਘ ਸਨੇਹੀ, ਪ੍ਰੋ ਕਿਰਪਾਲ ਸਿੰਘ ਕਸੇਲ, ਕਾ ਸੁਵਰਨ ਸਿੰਘ ਵਿਰਕ ਅਤੇ ਸੰਪਾਦਕ ਵਰਿਆਮ ਵੀ ਬੁਲਾਰਿਆਂ ਵਜੋਂ ਸ਼ਾਮਲ ਸਨ, ਇਹ ਨਿਰਨਾ ਲਿਆ ਗਿਆ ਕਿ ਬੱਜ ਬੱਜ ਘਾਟ ਦੇ ਸਾਕੇ ਵਾਲੇ ਦਿਨ ੨੭ ਸਤੰਬਰ ੨੦੦੪ ਨੂੰ ਪਾਰਲੀਮੈਂਟ ਅੱਗੇ ਧਰਨਾ ਦਿਤਾ ਜਾਵੇਗਾ।

ਪਰ ਇਸ ਨਿਰਧਾਰਿਤ ਦਿਨ ਤੋਂ ਪਹਿਲਾਂ ਹੀ ਚੋਣਾਂ ਵਿਚ ਪੁਰਾਣੀ ਸਰਕਾਰ ਹਾਰ ਗਈ ਅਤੇ ਨਵੀਂ ਸਰਕਾਰ ਆ ਗਈ। ਸ੍ਰੀ ਅਸ਼ਵਨੀ ਕੁਮਾਰ ਮੈਂਬਰ ਪਾਰਲੀਮੈਂਟ ਨੇ ਨਵੇਂ ਗ੍ਰਹਿ ਮੰਤਰੀ ਸ੍ਰੀ ਪਾਟਿਲ ਨੂੰ ਇਨ੍ਹਾਂ ਲਹਿਰਾਂ ਦੇ ਹੱਕ ਵਿਚ ਚਿੱਠੀ ਲਿਖੀ ਅਤੇ ਪ੍ਰੈਸ ਬਿਆਨ ਦਿੱਤਾ। ਦੇਰੀ ਹੁੰਦੀ ਵੇਖ ਕੇ ਕਮੇਟੀ ਧਰਨਾ ਦੇਣ ਲਈ ਭਾਵੇਂ ਉਤਸਕ ਸੀ ਪਰ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਅਤੇ ਕਾਮਰੇਡ ਬਰਧਨ ਨੇ ਚਿਠੀ ਲਿਖ ਕੇ ਅਤੇ ਜ਼ੁਬਾਨੀ ਭਰੋਸਾ ਦੇ ਕੇ ਦੇਸ਼ ਭਗਤ ਯਾਦਗਾਰ ਕਮੇਟੀ ਨੂੰ ਧਰਨਾ ਟਾਲ ਦੇਣ ਲਈ ਮਨਾ ਲਿਆ।

ਅੰਤ ਕਮੇਟੀ ਦਾ ਇਕ ਵਫਦ ੧੫ ਫਰਵਰੀ ੨੦੦੫ ਨੂੰ ਭਾਰਤ ਦੇ ਗ੍ਰਹਿ ਮੰਤਰੀ ਨੂੰ ਮਿਲਿਆ। ਵਫਦ ਵਿਚ ਕਾਮਰੇਡ ਚੈਨ ਸਿੰਘ ਚੈਨ, ਡਾ ਪਰੇਮ ਸਿੰਘ, ਕਾਮਰੇਡ ਗੁਰਮੀਤ ਸਿੰਘ ਢੱਡਾ ਅਤੇ ਕੈਪਟਨ ਰਣਜੀਤ ਸਿੰਘ ਸ਼ਾਮਲ ਸਨ। ਭਾਰਤੀ ਕਮਿਊਨਿਸਟ ਪਾਰਟੀ ਦੇ ਜਨਰਲ ਸਕੱਤਰ ਕਾਮਰੇਡ ਏ. ਬੀ. ਬਰਧਨ ਵੀ ਨਾਲ ਸਨ। ਗ੍ਰਹਿ ਮੰਤਰੀ ਨੇ ਭਰੋਸਾ ਦਿਵਾਇਆ ਕਿ ਦੋਹਾਂ ਲਹਿਰਾਂ ਨੂੰ ਸੁਤੰਤਰਤਾ ਸੰਗਰਾਮ ਦਾ ਹਿੱਸਾ ਹੋਣ ਦੀ ਮਾਨਤਾ ਅਵੱਸ਼ ਦਿਤੀ ਜਾਵੇਗੀ।

੨੩ ਫਰਵਰੀ ੨੦੦੫ ਨੂੰ ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਦੇ ਦਫਤਰੋਂ ਸ੍ਰੀ ਪ੍ਰਕਾਸ਼ ਹੋਰਾਂ ਹਥੀਂ ਲਿਖੀ ਸੂਚਨਾ ਸੰਪਾਦਕ ਵਰਿਆਮ ਨੂੰ ਪ੍ਰਾਪਤ ਹੋਈ ਹੈ ਉਸ ਵਿਚ ਲਿਖਿਆ ਹੈ,

"੧ ਵਜ ਕੇ ੫੦ ਮਿੰਟ ਤੇ ਅੱਜ ਮੈਂ ਪ੍ਰੋ ਮਲਵਿੰਦਰ ਸਿੰਘ ਵੜਾਇਚ (ਚੰਡੀਗੜ੍ਹ) ਹੋਰਾਂ ਨਾਲ ਕੂਕਾ ਮੂਵਮੈਂਟ ਤੇ ਕਾਮਾਗਾਟਾ ਮਾਰੂ ਐਪੀਸੋਡ ਬਾਰੇ ਸਰਕਾਰ ਵਲੋਂ ਇਸ ਬਾਰੇ ਕੀਤੀ ਗਈ ਕਾਰਵਾਈ ਬਾਰੇ ਪੁਛਿਆ ਤਾਂ ਉਹਨਾਂ ਨੇ ਕਿਹਾ ਕਿ ਗ੍ਰਹਿ ਵਿਭਾਗ ਵਲੋਂ ਮੈਨੂੰ ਪੱਤਰ ਆਇਆ ਹੈ ਕਿ ਕੇਵਲ ਬਲੈਕ ਲਿਸਟਿਡ ਮੂਵਮੈਂਟ ਨੂੰ ਛੱਡ ਕੇ ਬਾਕੀ ਸਾਰੀਆਂ ਮੂਵਮੈਂਟਸ ਨੂੰ ਆਪਣੀ ਪ੍ਰਵਾਨਗੀ ਫਰੀਡਮ ਫਾਈਟਰ ਵਜੋਂ ਦੇ ਦਿੱਤੀ ਗਈ ਹੈ ਅਤੇ ਇਹਨਾਂ ਦੀ ਬਣਦੀ ਕੋਈ ਵੀ ਸਹਾਇਤਾ ਰੂਲਜ਼ ਐਂਡ ਰੈਗੂਲੇਸ਼ਨਜ਼ ਦੇ ਤਹਿਤ ਦਿੱਤੀ ਜਾਵੇਗੀ।"

ਅਸੀਂ ਸਮਝਦੇ ਹਾਂ ਕਿ ਭਾਵੇਂ ਦੇਰ ਨਾਲ ਹੀ ਸਹੀ, ਕਿਸੇ ਸਰਕਾਰ ਵੱਲੋਂ ਹੀ ਸਹੀ ਇਹ ਇਕ ਚੰਗਾ ਫੈਸਲਾ ਹੋ ਗਿਆ ਹੈ। ਇਸ ਕਰ ਕੇ ਪ੍ਰੋ ਮਾਲਵਿੰਦਰਜੀਤ ਸਿੰਘ ਵੜੈਚ, ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਅਤੇ ਪੰਜਾਬ ਦੀ ਸਾਰੀ ਅਖਬਾਰੀ ਬਰਾਦਰੀ ਪਰਸੰਸਾ ਅਤੇ ਵਧਾਈ ਦੀ ਹਕਦਾਰ ਹੈ ਜਿਹਨਾਂ ਸੁਚੇਤ ਹੋ ਕੇ ਅਫਸਰਸ਼ਾਹੀ ਦੀ ਜਾਣੇ ਅਣਜਾਣੇ ਕੀਤੀ ਭੁੱਲ ਨੂੰ ਸੋਧਿਆ ਹੈ। ਭਾਰਤ ਦੇ ਗ੍ਰਹਿ ਮੰਤਰੀ ਸ੍ਰੀ ਸ਼ਿਵਾ ਜੀ ਰਾਓ ਪਾਟਿਲ, ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਅਤੇ ਕਾਮਰੇਡ, ਏ. ਬੀ. ਬਰਧਨ ਅਤੇ ਸ੍ਰੀ ਅਸ਼ਵਨੀ ਕੁਮਾਰ ਐਮ.ਪੀ. ਵੀ ਵਧਾਈ ਦੇ ਪਾਤਰ ਹਨ।

*—ਜਗਦੀਸ਼ ਸਿੰਘ*

# ਨਾਵਲਕਾਰ ਸੰਤ ਇੰਦਰ ਸਿੰਘ 'ਚੱਕਰਵਰਤੀ'

*— ਸੁਵਰਨ ਸਿੰਘ ਵਿਰਕ*

ਸੰਤ ਇੰਦਰ ਸਿੰਘ ਚੱਕਰਵਰਤੀ ਪੰਜਾਬੀ ਦੇ ਬਹੁ ਵਿਧਾਵੀ ਲੇਖਕ ਸਨ। ਉਹਨਾਂ ਨੇ ਕਵਿਤਾਵਾਂ ਲਿਖੀਆਂ, ਮਹਾਂ-ਕਾਵਿ ਲਿਖੇ। ਇਕਾਂਗੀ ਲਿਖੇ ਅਤੇ ਨਾਟਕ ਲਿਖੇ। ਕਹਾਣੀਆਂ ਲਿਖੀਆਂ ਅਤੇ ਨਾਵਲ ਲਿਖੇ। ਜੀਵਨੀਆਂ ਲਿਖੀਆਂ ਅਤੇ ਇਤਿਹਾਸ ਦੀਆਂ ਪੁਸਤਕਾਂ ਲਿਖੀਆਂ। ਰੇਖਾ ਚਿਤਰ ਲਿਖੇ ਅਤੇ ਵਿਵੇਚਨਾਤਮਕ ਲੇਖ ਲਿਖੇ। ਵਿਅੰਗਾਤਮਕ ਸ਼ੈਲੀ ਵਿਚ ਹਲਕੇ ਫੁਲਕੇ ਲੇਖ ਅਤੇ ਬਾਬਾ ਸ਼ੇਖ ਫਰੀਦ ਦੀ ਵਾਰਤਕ ਰਚਨਾ ਜਹੇ ਗਹਿਰ ਗੰਭੀਰ ਨਿਬੰਧ ਵੀ ਲਿਖੇ। ਸਤਿਜੁਗ ਸਪਤਾਹਿਕ ਸਮੇਤ ਅਨੇਕ ਪੱਤਰਾਂ ਦੀ ਸੰਪਾਦਕੀ ਵੀ ਕੀਤੀ ਅਤੇ ਭਾਸ਼ਾ ਵਿਭਾਗ ਪਟਿਆਲਾ ਵਿਚ ਬੈਠ ਕੇ ਪੰਜਾਬੀ ਪੁਆਧੀ ਕੋਸ਼ ਜਿਹਾ ਕੋਸ਼ਕਾਰੀ ਦਾ ਬਿਖਮ ਕਾਰਜ ਵੀ ਨੇਪਰੇ ਚਾੜਿਆ। ਉਹ ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ ਦੇ ਮੁੱਖ ਬੁਲਾਰੇ, ਜਨਰਲ ਸਕੱਤਰ (ਮਹਾਂ ਮੰਤਰੀ) ਵੀ ਰਹੇ ਅਤੇ ਰਿਆਸਤੀ ਪਰਜਾ ਮੰਡਲ ਦੇ ਸਰਗਰਮ ਕਾਰਕੁੰਨ ਵੀ। ਦੇਸ਼ ਦੇ ਆਜ਼ਾਦੀ ਸੰਗਰਾਮ ਅਤੇ ਆਜ਼ਾਦੀ ਸੰਗਰਾਮੀਆਂ ਨਾਲ, ਕੂਕਾ ਕੇਂਦਰ ਭੈਣੀ ਸਾਹਿਬ ਵਿਖੇ, ਸਤਿਗੁਰੂ ਪਰਤਾਪ ਸਿੰਘ ਜੀ ਦੀ ਸੇਵਾ ਵਿਚ ਨਿਵਾਸ ਰੱਖਣ ਸਦਕਾ ਸਰਗਰਮ ਸਹਿਯੋਗ ਵੀ ਬਿਤਾਇਆ। ਸੁਪਨ ਸਾਜ਼ ਸ੍. ਗੁਰਬਖਸ਼ ਸਿੰਘ ਪ੍ਰੀਤ ਲੜੀ ਦੀ ਪ੍ਰੀਤ ਨਗਰ ਸਥਿਤ ਪ੍ਰੀਤ ਸੈਨਾ ਦੇ ਕਾਰਕੁੰਨ ਵੀ ਰਹੇ ਅਤੇ ਹਿੰਦੀ, ਪੰਜਾਬੀ, ਉਰਦੂ ਦੇ ਚੋਟੀ ਦੇ ਅੱਗੇ ਵਧੂ ਲੇਖਕਾਂ ਦੇ ਨਿਕਟ ਸੰਪਰਕ ਵਿਚ ਵੀ ਰਹੇ। ਆਪਣੇ ਸਮੇਂ ਦੇ ਰਾਜਿਆਂ ਮਹਾਰਾਜਿਆਂ, ਰਾਜ ਨੇਤਾਵਾਂ ਤੇ ਪ੍ਰਸਿੱਧ ਹਸਤੀਆਂ ਦੀ ਸੰਗਤ ਵੀ ਮਾਣੀ ਅਤੇ ਗੁਰੂ ਦੀਵਾਨਾਂ ਵਿਚ ਘੁੰਗਰੂ ਬੰਨ੍ਹ ਕੇ ਖੁੱਲ੍ਹੇ ਕੇਸੀਂ ਨਚਦੇ ਨਾਮਧਾਰੀ ਮਸਤਾਨਿਆਂ ਦੀ ਚਰਨ ਰਜ ਵੀ ਮਾਣੀ। ਸ਼ਬਦ ਸੁਰਤਿ, ਸੁਹਜ-ਸੁਆਦ, ਸੁਰ-ਸਾਜ਼ ਦੀ ਟਕਸਾਲ ਵਿਚ ਘੜੀ ਗਈ ਸ਼ਖਸ਼ੀਅਤ ਸੀ ਸੰਤ ਇੰਦਰ ਸਿੰਘ ਚੱਕਰਵਰਤੀ। ਜਿਹੜਾ ਆਪਣੇ ਪਰਦੇਸੀ-ਪਰੀਤਮ ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਸਿੰਘਾਂ ਦੀ ਗੌਰਵ ਗਾਥਾ ਦਾ ਘੰਟਿਆਂ ਬੱਧੀ ਬਖਾਨ ਕਰ ਸਕਦਾ ਸੀ। ਮੀਤ ਵਿਛੋੜੇ ਵਿਚ ਆਪ ਠੰਢੀਆਂ ਆਹਾਂ ਭਰ ਸੱਕਦਾ ਸੀ, ਖੁਦ ਰੋ ਸੱਕਦਾ ਸੀ ਅਤੇ ਦੂਜਿਆਂ ਨੂੰ ਰੁਆ ਸਕਦਾ ਸੀ। ਉਹਨਾਂ ਦੀ ਰਚਨਾ ਦੀ ਮੁੱਖ ਸੁਰ ਇਹ ਹੁੰਦੀ ਸੀ ਕਿ ਅੰਗਰੇਜ਼ੀ ਸਰਕਾਰ, ਦੇਸੀ ਰਾਜਿਆਂ ਅਤੇ ਉਹਨਾਂ ਦੇ ਚਾਟੜਿਆਂ ਨੇ ਨਾਮਧਾਰੀ ਸਮਾਜ ਦੇ ਪਿੰਡੇ ਤੇ ਜੋ ਅਕਿਹ ਤੇ ਅਸਹਿ ਜ਼ਖਮ ਦਿਤੇ ਸਨ, ਆਪਣੀ ਦਰਦੀਲੀ ਕਲਮ ਦੁਆਰਾ ਸਿਰਜੇ ਸ਼ਬਦਾਂ ਦੇ ਉਹਨਾਂ ਤੇ ਫਹੇ ਰੱਖਣੇ।

ਸੰਤ ਜੀ ਦੀ ਸਮੁੱਚੀ ਰਚਨਾ ਕਿਸੇ ਇਕ ਲਿਖਤ ਦੁਆਰਾ ਨਿਰੂਪਿਤ ਨਹੀਂ ਕੀਤੀ ਜਾ ਸਕਦੀ ਅਸੀਂ ਆਪਣੀ ਗੱਲ ਉਹਨਾਂ ਦੁਆਰਾ ਲਿਖੇ ਗਏ ਨਾਵਲਾਂ ਤੇ ਹੀ ਕੇਂਦਰਿਤ ਕਰਾਂਗੇ। ਨਾਵਲੈਟਾਂ ਦੇ ਘੇਰੇ ਵਿਚ ਆਉਂਦੇ ਪਰਸੰਗ ਤਾਂ ਚੋਖੇ ਸਨ ਜੋ ਚੱਕਰਵਰਤੀ ਹੋਰੀਂ ਸਤਿਜੁਗ ਦੇ ਸਾਲਾਨਾ ਨੰਬਰ, ਬਸੰਤ ਅੰਕਾਂ ਲਈ ਉਚੇਚੇ ਤੌਰ ਤੇ ਲਿਖਿਆ ਕਰਦੇ ਸਨ ਜਿਸ ਵਿਚ ਥ੍ਰਿਹੋਂ ਕੁੱਠੇ ਨਾਮਧਾਰੀ ਇਤਿਹਾਸ ਦੇ ਕਿਸੇ ਨਾਂ ਕਿਸੇ ਵਿਸ਼ੇਸ਼ ਪੱਖ ਤੇ ਝਾਤ ਪੁਆਈ ਜਾਂਦੀ ਸੀ। ੧੯੯੨ ਬਿਕ੍ਰਮੀ ਮੁਤਾਬਿਕ ੧੯੩੫ ਈ. ਦਾ ਸਤਿਜੁਗ ਦਾ ਬਸੰਤ ਅੰਕ ਚੱਕਰਵਰਤੀ ਹੋਰਾਂ ਦੀ ਇਕ ਇਹੋ ਜਹੀ ਸ਼ਾਨਦਾਰ ਰਚਨਾ 'ਅਪੂਰਵ ਬਲੀਦਾਨ' ਸਦਕਾ ਹੀ ਤੱਤਕਾਲੀਨ ਪੰਜਾਬ ਸਰਕਾਰ ਨੇ ਜ਼ਬਤ ਕਰ ਲਿਆ ਸੀ। ਸਾਡੇ ਪਾਸ ਪੰਜਾਬ ਕਿਤਾਬ ਘਰ, ਜਲੰਧਰ (ਰੋਹਤਕ) ਵਲੋਂ ਜਨਵਲੀ ੧੯੭੦ ਈ. ਵਿਚ ਛਪੀ ਚੱਕਰਵਰਤੀ ਜੀ ਦੀ ਰਚਨਾ "ਪਹਿਲਾਂ ਮਰਣੁ ਕਬੂਲਿ" ਹੈ ਜਿਸ ਵਿਚ ਉਹਨਾਂ ਦਾ ਇੱਕ ਪੂਰਾ ਨਾਵਲ 'ਅੜਬੰਗੀ' ਅਤੇ ਦੋ ਨਾਵਲਿਟ "ਬੀਤ-ਰਾਗ" ਅਤੇ "ਜੈ" ਹਨ।

ਪੰਜਾਬੀ ਵਿਚ ਜਿਸ ਤਰ੍ਹਾਂ ਸਿਖ ਇਤਿਹਾਸ ਨਾਲ ਸਬੰਧਿਤ, ਹਰਨਾਮਦਾਸ ਸਹਿਰਾਈ, ਗਿਆਨੀ ਤਿਰਲੋਕ ਸਿੰਘ, ਕਰਨਲ ਨਰਿੰਦਰਪਾਲ ਸਿੰਘ ਅਤੇ ਕਰਤਾਰ ਸਿੰਘ ਦੁੱਗਲ ਹੋਰਾਂ ਦੇ ਨਾਵਲ ਮਿਲਦੇ ਹਨ ਇਸ ਤਰ੍ਹਾਂ ਹੀ ਇੰਦਰ ਸਿੰਘ ਚੱਕਰਵਰਤੀ ਨੇ ਆਪਣੇ ਨਾਵਲਾਂ ਦਾ ਵਿਸ਼ਾ ਉਨ੍ਹੀਵੀਂ ਸਦੀ ਦੇ ਨਾਮਧਾਰੀ ਜਾਂ ਕੂਕਾ ਇਤਿਹਾਸ ਨੂੰ ਬਣਾਇਆ ਹੈ। ਇਹਨਾਂ ਨਾਵਲਾਂ ਵਿਚ ਨਾਮਧਾਰੀ ਇਤਿਹਾਸ ਦੀ ਜਾਣਕਾਰੀ ਦੇ ਨਾਲ ਨਾਲ ਕੂਕਾ ਜਥੇਬੰਦੀ, ਕੂਕਾ ਜਨ ਜੀਵਨ, ਕੂਕਾ ਸੱਭਿਆਚਾਰ, ਕੂਕਿਆਂ ਦੇ ਨੈਤਿਕ ਮੁੱਲ ਵਿਧਾਨ ਅਤੇ ਮਾਨਵੀ ਕਦਰਾਂ ਕੀਮਤਾਂ ਨਾਲ ਓਤਪੋਤ ਕੂਕਾ ਸੰਸਕ੍ਰਿਤੀ ਦੇ ਜੀਵੰਤ ਦਰਸ਼ਨ ਹੁੰਦੇ ਹਨ।

ਚੱਕਰਵਰਤੀ ਜੀ ਵੀਹਵੀਂ ਸਦੀ ਦੇ ਦੂਜੇ ਦਹਾਕੇ ਦੇ ਆਰੰਭ ਵਿਚ ਹੀ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਚ ਪਠਨ ਪਾਠਨ ਲਈ ਸਤਿਗੁਰੂ ਪਰਤਾਪ ਸਿੰਘ ਜੀ (੧੮੯੦-੧੯੫੯ ਈ.) ਦੀ ਸੇਵਾ ਵਿਚ ਆ ਹਾਜ਼ਰ ਹੋਏ ਸਨ। ਉਹਨਾਂ ਦਾ ਪਿੰਡ ਲੱਲ ਕਲਾਂ (ਰਿਆਸਤ ਪਟਿਆਲਾ) ਇਸ ਡੇਰੇ ਤੋਂ ਕੁੱਲ ੩ ਮੀਲ ਹੀ ਦੂਰ ਸੀ। ਇਹ ਉਹ ਸਮਾਂ ਸੀ ਜਦੋਂ ਐਸੇ ਸਿੰਘਾਂ ਦੇ ਦਰਸ਼ਨ ਆਮ ਹੀ ਹੋ ਜਾਂਦੇ ਸਨ ਜਿਹਨਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਨਾਮਧਾਰੀ ਪੰਥ ਵਿਚ ਦਾਖਲਾ ਲਿਆ ਸੀ। ਉਹਨਾਂ ਦੇ ਬਿਅੰਤ ਚੋਜ ਅਤੇ ਕਾਰਨਾਮੇ ਆਪ ਨੇਤਰਾਂ

ਨਾਲ ਨਿਹਾਰੇ ਸਨ। ਜ਼ਿੰਮੇਵਾਰੀਆਂ ਤੇ ਰਹੇ ਸਨ। ਉਹ ਰੰਗੂਨ ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕਰ ਕੇ ਆਏ ਸਨ। ਉਹਨਾਂ ਤੋਂ ਪੰਜਾਬ ਵਿਚਲੀ ਸੰਗਤ ਲਈ, ਬ੍ਰਿਹੋਂ ਕੁੱਠਿਆਂ ਦੇ ਤਪਦੇ ਹਿਰਦਿਆਂ ਨੂੰ ਠਾਰਨ ਲਈ, ਪਵਿੱਤਰ ਹੁਕਮਨਾਮੇ ਲੈ ਕੇ ਆਏ ਸਨ। ਚੱਕਰਵਰਤੀ ਜੀ ਨਾਨਕੇ ਦਾਦਕੇ ਦੋਹਾਂ ਪਰਿਵਾਰਾਂ ਵਲੋਂ ਟਕਸਾਲੀ ਨਾਮਧਾਰੀ ਘਰਾਂ ਨਾਲ ਜੁੜੇ ਸਨ। ਇਸ ਲਈ ਨਾਮਧਾਰੀ ਇਤਿਹਾਸ ਦੇ ਪਰੰਪਰਾਗਤ ਸੋਮੇ ਸਮੇਤ ਸਤਿਗੁਰੂ ਪਰਤਾਪ ਸਿੰਘ ਜੀ, ਉਹਨਾਂ ਦੇ ਮਾਤਾ ਜੀਵਨ ਕੌਰ ਜੀ, ਬਹੁਤ ਸਾਰੇ ਬਿਰਧ ਨਾਮਧਾਰੀ ਸੰਤ ਮਹੰਤ ਸੂਬੇ ਅਤੇ ਹੋਰ ਮਹਾਤਮਾ ਚੱਕਰਵਰਤੀ ਜੀ ਦੇ ਨਿਜੀ ਸੰਪਰਕ ਵਿਚ ਸਨ। ਇਸ ਲਈ ਉਹ ਇਤਿਹਾਸਕ ਜਾਣਕਾਰੀ ਦੇ ਪ੍ਰਿਥਮ ਸਰੋਤਾਂ ਤੱਕ ਸਿੱਧੀ ਪਹੁੰਚ ਰੱਖਦੇ ਸਨ। ਇਸੇ ਜਾਣਕਾਰੀ ਦੀ ਮੂੰਹ ਬੋਲਦੀ ਤਸਵੀਰ ਉਹਨਾਂ ਦੀਆਂ ਰਚਨਾਵਾਂ ਵਿਚ ਹਾਜ਼ਰ ਨਾਜ਼ਰ ਰਹਿੰਦੀ ਹੈ।

"ਬੀਤ ਰਾਗ" ਨਾਵਲੈਟ ਦਾ ਮੁੱਖ ਪਾਤਰ, ਸਤਿਗੁਰੂ ਰਾਮ ਸਿੰਘ ਜੀ ਦੀ ਅਗੁਆਈ ਹੇਠ ਭੈਣੀ ਸਾਹਿਬ ਵਿਖੇ ਸਥਾਪਿਤ ਪੰਜ ਮੁੱਖ ਸੂਬਿਆਂ ਦੀ ਕੂਕਾ ਪੰਚਾਇਤ ਦਾ ਪਰਧਾਨ ਬਾਬਾ ਜਵਾਹਰ ਸਿੰਘ ਸੂਬਾ ਹੈ। ਉਸਦਾ ਜਨਮ ਸੰਬਤ ੧੮੫੭ ਬਿਕਰਮੀ ਵਿਚ ਜਗਰਾਵਾਂ ਦੇ ਤਪੇ ਵਿਚ ਲੋਪੋ ਪਿੰਡ ਵਿਚ ਹੋਇਆ। ਵਡੇਰੇ ਸੋਹਲ ਨਗਰ (ਪਰਗਨਾ ਤਰਨ ਤਾਰਨ) ਤੋਂ ਇੱਥੇ ਆਏ ਸਨ। ਪਿਤਾ ਬਚਪਨ ਵਿਚ ਗੁਜ਼ਰ ਗਿਆ ਤੇ ਮਾਤਾ ਉਸਨੂੰ ਤੇ ਛੋਟੀ ਭੈਣ ਨੂੰ ਲੈ ਕੇ ਆਪਣੇ ਪੇਕੇ ਡਰੋਲੀ ਭਾਈ (ਫਿਰੋਜ਼ਪੁਰ) ਵਿਖੇ ਆ ਰਹੀ। ਇੱਥੇ ਉਹ ਤੇ ਉਸਦਾ ਇਕ ਮਿਤਰ ਗੁਲਾਬ ਸਿੰਘ, ਨਿਰਮਲੇ ਸੰਤ ਸਰਦੂਲ ਸਿੰਘ ਜੀ ਤੋਂ ਸ੍ਰੀ ਆਦਿ ਗਰੰਥ ਸਾਹਿਬ ਦਾ ਪਾਠੀ ਬਣ ਗਿਆ। ਪੰਜੀ ਵਰ੍ਹੇ ਇੱਥੋਂ ਦੇ ਗੁਰਦੁਆਰੇ, ਇਹਨਾਂ ਦੋਹਾਂ ਸਵਾ ਸਵਾ ਮਣ ਕਣਕ ਲੰਗਰ ਲਈ ਰੋਜ਼ਾਨਾ ਪੀਸੀ। ਫਿਰ ਵੈਰਾਗ ਦੀ ਅਵਸਥਾ ਵਿਚ ਹਰਦੁਆਰ ਗਏ। ਉੱਥੇ ਸਾਧੂਆਂ ਨੂੰ ਭੰਡਾਰਾ ਕੀਤਾ। ਬਸਤਰ ਦਾਨ ਦਿਤੇ ਪਿੱਛੇ ਮਮਤਾ ਮਾਰੀ ਮਾਂ ਪਹੁੰਚ ਗਈ। ਦੋਵੇਂ ਮਾਂ ਪੁੱਤਰ ਫਿਰ ਬਨਾਰਸ ਜਾ ਟਿਕੇ। ਕਈ ਵਰ੍ਹੇ ਉੱਥੇ ਅਧਿਅਨ ਵਿਚ ਬਤੀਤ ਹੋਏ। ਬਨਾਰਸ ਜਾਣ ਤੋਂ ਪਹਿਲਾਂ ਮਾਤਾ ਰੋਕਦੀ ਹੈ ਤਾਂ ਸੰਤ ਜਵਾਹਰ ਸਿੰਘ ਉਸਨੂੰ ਇਸ ਤਰ੍ਹਾਂ ਵੈਰਾਗ ਮਈ ਸਿੱਖਿਆ ਦਿੰਦੇ ਹਨ:

..... ਸੋਚੋ ਅਤੇ ਵਿਚਾਰੋ ਬਾਪੂ ਜੀ ਅੱਜ ਕਿੱਥੇ ਹਨ, ਚਾਚਾ ਜੀ ਕਿੱਥੇ ਹਨ, ਭੈਣ ਕਿੱਥੇ ਹੈ ਹੋਰ ਸਬੰਧੀ ਕਿੱਥੇ ਗਏ। ਜਿਵੇਂ ਅੱਜ ਉਹ ਕਿਤੇ ਦਿਸਦੇ ਨਹੀਂ, ਕਿਤੇ ਨਜ਼ਰ ਨਹੀਂ ਆਉਂਦੇ, ਏਵੇਂ ਅਸੀਂ ਭੀ ਇਕ ਦਿਨ ਨਹੀਂ ਹੋਣਾ। ਮਾਤਾ ਜੀ ਮੈਂ ਚੰਗੀ ਤਰ੍ਹਾਂ ਵਿਚਾਰ ਲਿਆ ਹੈ, ਬਹੁਤ ਸੋਚਿਆ ਹੈ। ਬਹੁਤ ਸਮਝਿਆ ਹੈ। ਅੰਤ ਏਸ ਸਿੱਟੇ ਉਤੇ ਪੁੱਜਾ ਹਾਂ ਕਿ ਇਹ ਸੰਸਾਰ ਨਾਸ ਰੂਪ ਹੈ।....

" ਮਾਂ ਜੀ, ਸੁਖ ਸੁਖ ਕਰਦਾ ਹੋਇਆ ਮਨੁੱਖ ਨਿੱਤ ਸੁਖ ਦੀ ਭਾਲ ਵਿਚ ਭਟਕਦਾ ਰਹਿੰਦਾ ਹੈ, ਪਰ ਉਸ ਨੂੰ ਸੁਖ ਕਿਤੇ ਨਹੀਂ ਮਿਲਦਾ। ..... ਸੁਖ ਕੇਵਲ ਇੰਦ੍ਰ ਜਾਲ ਹੈ। ਜਿੱਥੇ ਜੋਬਨ ਤੋਂ ਪਿਛੋਂ ਬਿਰਧ ਅਵਸਥਾ ਦਾ ਭੈ ਜੰਮਿਆ ਰਹਿੰਦਾ ਹੈ, ਅਰੋਗਤਾ ਨੂੰ ਵਿਆਧੀ ਦਾ ਭੈ ਹੈ। ਵਿਭੂਤੀ ਪਿਛੇ ਦਰਿਦ੍ਰਤਾ ਲੁਕੀ ਰਹਿੰਦੀ ਹੈ। ਉਦਯ, ਅਸਤ ਦਾ ਦ੍ਰਿਸ਼ਯ ਦ੍ਰਿਸ਼ਟੀ ਗੋਚਰ ਹੁੰਦਾ ਹੈ। ਜੀਵਨ ਨਾਲ ਮੌਤ ਦੀ ਡੋਰ ਬੱਧੀ ਹੋਈ ਹੈ। ਪ੍ਰੇਮ ਵਿਚ ਵਿਯੋਗ ਹੈ। ਉਥੇ ਸੁਖ ਕਿੱਥੇ, ਜਿੱਥੇ ਸਨੇਹ ਪੁਰ ਵਿਸ਼ਵਾਸਘਾਤ ਦਾ ਰਾਜ ਹੈ, ਉਪਕਾਰ ਪੁਰ ਕ੍ਰਿਤਘਨਤਾ ਰਾਜ ਕਰਦੀ ਹੈ, ਈਮਾਨਦਾਰੀ ਮੱਕਾਰੀ ਦੀ ਗੁਲਾਮ ਹੈ, ਉਥੇ ਸੁਖ ਕਿਥੋਂ! ਅੰਮੀਏ, ਏਸ ਸੰਸਾਰ ਵਿਚ ਮਨੁੱਖ ਦੀ ਇਕ ਭੀ ਇੱਛਾ ਪੂਰੀ ਨਹੀਂ ਹੋ ਸਕਦੀ। ਸੁੰਦਰ ਫੁੱਲ ਹੱਥ ਵਿਚ ਫੜਦਿਆਂ ਹੀ ਕੁਮਲਾ ਜਾਂਦਾ ਹੈ। ਇੰਦਰ ਧਨੁਸ਼ ਦੇਖਦਿਆਂ ਦੇਖਦਿਆਂ ਛਪ ਜਾਂਦਾ ਹੈ। ਬਿਜਲੀ ਚਮਕ ਕੇ ਓਥੇ ਹੀ ਲੁਕ ਜਾਂਦੀ ਹੈ। ਸੋਹਣੀ ਇਸਤ੍ਰੀ ਵਿਭਚਾਰਨੀ ਹੋ ਜਾਂਦੀ ਹੈ। ਮਿਤਰ ਕ੍ਰਿਤਘਨ ਹੋ ਜਾਂਦਾ ਹੈ। ਭ੍ਰਾਤ ਮਾਰੋ, ਮਾਤਾ ਜੀ! ਮਨੁਖ ਅਜੇਹੇ ਸੰਸਾਰ ਵਿਚ ਮਮਤਾ ਰੱਖਦਾ ਹੈ। ਕਿੰਨੇ ਦੁੱਖ ਦੀ ਗੱਲ ਹੈ ਮਾਂ ਦੇ ਜਿਉਂਦੇ ਹੀ ਉਸਦਾ ਜੁਆਨ ਪੁਤਰ ਚੱਲ ਵਸਦਾ ਹੈ, ਵਿਆਹ ਤੋਂ ਦੂਜੇ ਦਿਨ ਹੀ ਵਰ ਇਕ ਅਨਾਥ ਬਾਲਾਂ ਨੂੰ ਸਦਾ ਲਈ ਰੋਲਦਾ ਹੋਇਆ ਮਰਘਟ ਦਾ ਮਹਿਮਾਨ ਬਣ ਜਾਂਦਾ ਹੈ, ਜਿੱਥੇ ਸੁਹਾਗਣੀ ਸੱਸ ਦੇ ਸਾਂਹਵੇਂ ਵਿਧਵਾ ਨੂੰਹ ਦਾ ਦਿਲ-ਚੂਰ ਦ੍ਰਿਸ਼ਯ ਦ੍ਰਿਸ਼ਟੀਗੋਚਰ ਹੁੰਦਾ ਹੈ, ਜਿਸ ਜਗਤ ਵਿਚ ਅਨੇਕਾਂ ਬਾਲਕ ਜੁਆਨ ਹੋਣ ਤੋਂ ਪਹਿਲਾਂ ਹੀ ਅਲਵਿਦਾ ਹੋ ਜਾਂਦੇ ਹਨ, ਅਨੇਕ ਕੱਚੀਆਂ ਕਲੀਆਂ ਖਿੜਨ ਤੋਂ ਪਹਿਲਾਂ ਹੀ ਮੁਰਝਾ ਜਾਂਦੀਆਂ ਹਨ, ਮਾਤਾ ਜੀ! ਕੀ ਉਸੇ ਸੰਸਾਰ ਵਿਚ ਹੀ ਆਪ ਮੈਨੂੰ ਲੈ ਜਾਣਾ ਚਾਹੁੰਦੇ ਹੋ?[1]

ਮਾਤਾ ਤੇ ਪੁੱਤਰ ਦੀਆਂ ਗੱਲਾਂ ਦਾ ਅਸਰ ਹੋਇਆ। ਉਹ ਵੀ ਹੁਣ ਵਾਪਸ ਪਰਤਣ ਤੋਂ, ਭਣੇਵੇਂ ਨੂੰ ਲੈਣ ਆਏ ਭਰਾ ਤੋਂ, ਵਿਹਰ ਗਈ। ਮਾਂ ਪੁੱਤ ਕਿਸੇ ਸ਼ਾਹੂਕਾਰ ਦੇ ਘਰ ਰਹੇ। ਫਿਰ ਨਾਲ ਨੇ ਕਿਸੇ ਸਾਧੂ ਦੇ ਅੰਤ ਸਮਾਂ ਜਾਣ, ਸਰੀਰ ਸ੍ਰੀ ਅੰਮ੍ਰਿਤਸਰ ਤਿਆਗਣ ਦੀ ਖਾਹਿਸ਼ ਪਰਗਟ ਕੀਤੀ। ਜਵਾਹਰ ਸਿੰਘ ਹੋਰਾਂ ਸਿਰ੍ਹਾਂਦੀ ਵਲੋਂ ਉਹਦਾ ਮੰਜਾ ਚੁੱਕਿਆ ਤੇ ਦੋ ਸਾਧੂ ਪੁਆਂਦੀ ਲਾ ਦਿਤੇ। ਇਉਂ ੧੯੧੫ ਬਿਕਰਮੀ ਵਿਚ ਅੰਮ੍ਰਿਤਸਰ ਪੁੱਜ ਗਏ ਜਿਥੇ ਦੂਜੇ ਦਿਨ ਸਾਧੂ ਨੇ ਸਰੀਰ ਤਿਆਗ ਦਿਤਾ। ਹੁਣ ਮਾਤਾ ਤਾਂ ਪੇਕੇ ਚਲੀ ਗਈ, ਜਵਾਹਰ ਸਿੰਘ ਹੋਰੀਂ ਲੋਪੋ ਪੁੱਜ ਕੇ ਪਿੰਡੋਂ ਬਾਹਰ ਇਕੰਤ ਡੇਰੇ ਵਿਚ ਟਿਕ ਗਏ। ਸੈਦੋ ਪਿੰਡ ਦੇ ਇਕ ਉਦਾਸੀ ਸਾਧੂ ਨਾਲ ਉਹ ਕਦੇ ਕਦੇ ਪਰਮਾਰਥ ਦੇ ਬਚਨ ਬਿਲਾਸ ਕਰਦੇ ਜੋ ਦੱਸਦਾ ਕਿ

ਛੇਤੀ ਹੀ ਅਵਤਾਰ ਪ੍ਰਗਟ ਹੋਣ ਵਾਲਾ ਹੈ। ਦੋ ਸਾਲ ਇਸੇ ਕੁਟੀਆ ਵਿਚ ਵੈਰਾਗੀ ਹਾਲਤ ਵਿਚ ਰਹੇ। ਭਾਈ ਸਮੁੰਦ ਸਿੰਘ ਪਿੰਡ ਖੋਟੇ ਜੋ ਸਤਿਗੁਰੂ ਜੀ ਦੇ ਸੂਬੇ ਵੀ ਸਨ ਉਹਨਾਂ ਪਾਸੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸੋਅ ਸੁਣ ਕੇ ਭੈਣੀ ਸਾਹਿਬ ਪੁੱਜ ਗਏ। ਸਤਿਗੁਰੂ ਰਾਮ ਸਿੰਘ ਜੀ ਤਾਂ ਜਿਵੇਂ ਪਹਿਲੋਂ ਹੀ ਆਪ ਦੇ ਸੁਆਗਤ ਲਈ ਤਿਆਰ ਸਨ। ਸਾਧੂ ਦੀ ਏਨੀ ਸੇਵਾ ਕੀਤੀ ਕਿ ਉਹ ਮੋਹਿਆ ਗਿਆ ਤੇ ਉਸ ਵੀ ਸਮਝ ਲਿਆ ਕਿ ਮੇਰਾ ਟਿਕਾਣਾ ਇਹੋ ਹੈ। ਇੱਥੇ ਹੀ ਜਿਸ ਬੀਬੀ ਨਾਲ ਜਵਾਹਰ ਸਿੰਘ ਹੋਰਾਂ ਦੀ ਜੁਆਨੀ ਵੇਲੇ ਕੁੜਮਾਈ ਹੋਈ ਸੀ ਉਹ ਮਿਲਦੀ ਹੈ, ਕਿਉਂਕਿ ਉਸਦਾ ਵੀ ਇਹ ਪ੍ਰਣ ਸੀ ਕਿ ਜੇ ਮੰਗੇਤਰ ਨੇ ਦੁਨੀਆਂ ਛੱਡ ਦਿੱਤੀ ਹੈ ਤਾਂ ਉਹ ਇਸ ਬੰਧਨ ਵਿਚ ਕਿਉਂ ਪਵੇ ? ਜਵਾਹਰ ਸਿੰਘ ਨੂੰ ਸਿੰਘ ਸਜਾ ਕੇ ਸਤਿਗੁਰੂ ਜੀ ਨੇ ਰਾਮਦਾਸ ਪੁਰੇ (ਸ੍ਰੀ ਭੈਣੀ ਸਾਹਿਬ) ਦਾ ਪਹਿਲਾ ਗ੍ਰੰਥੀ ਥਾਪਿਆ। ਬਾਬਾ ਜੀ ਦੀ ਮਾਈ ਵੀ ਡੇਰੇ ਹੀ ਆ ਟਿਕੀ। ਸਤਿਗੁਰੂ ਜੀ ਆਪ ਦਾ ਬਹੁਤ ਅਦਬ ਕਰਦੇ ਸਨ ਅਤੇ ਬਾਬਾ ਜੀ ਕਹਿ ਕੇ ਬੁਲਾਇਆ ਕਰਦੇ ਸਨ। ਹੋਰ ਕਈ ਸਾਧੂ ਵੀ ਭਿੰਨ ਭਿੰਨ ਭੇਖਾਂ ਵਿਚੋਂ ਆਏ ਸਤਿਗੁਰੂ ਜੀ ਨੇ ਰਾਮ ਰੂਪੀ ਜਹਾਜ਼ ਤੇ ਚਾਹੜ ਦਿਤੇ।

ਬਾਬਾ ਜੀ ਪਹਿਲਾਂ ਭਗਵੇਂ ਬਸਤਰ ਦੀ ਗਾਤੀ ਅਤੇ ਸੀਸ ਤੇ ਵੀ ਭਗਵਾ ਪਰਨਾ ਧਾਰਨ ਕਰਦੇ ਸਨ। ਪਰ ਸਿੰਘ ਸਜਣ ਬਾਦ ਚਾਰ ਬਸਤਰ ੧. ਕੁੜਤਾ ੨. ਪਜਾਮਾ ੩. ਅੰਗਰਖਾ ੪. ਦਸਤਾਰਾ ਆਪ ਨੂੰ ਬਖਸ਼ੇ ਗਏ ਜੋ ਸਤਿਗੁਰੂ ਜੀ ਨਾਲ ਬਾਹਰ ਜਾਣ ਸਮੇਂ ਧਾਰਨ ਕਰ ਕੇ ਘੋੜੇ ਤੇ ਚੜ੍ਹਦੇ। ਅੱਗੇ ਪਿਛੇ ਗਾਤੀ ਵਾਲੀ ਨਿਰਮਲ ਵੇਸ਼ ਭੂਖਾ ਹੀ ਰੱਖਦੇ। ਇੱਥੇ ਡੇਰੇ ਵਿਖੇ ਆਪ ਦਾ ਟਿਕਾਣਾ ਕੱਖਾਂ ਦੀ ਇਕ ਕੁੱਲੀ ਵਿਚ ਹੀ ਸੀ। ਜਦੋਂ ਸਤਿਗੁਰੂ ਜੀ ਤੇ ਸਰਕਾਰ ਵਲੋਂ ਰੋਕ ਲੱਗੀ ਤਾਂ ਸੂਬਾ ਜਵਾਹਰ ਸਿੰਘ ਹੋਰਾ ਨੂੰ ਮਾਲਵੇ ਦੇ ਇਲਾਕੇ ਵਿਚ ਪਰਚਾਰ ਲਈ ਭੇਜਿਆ। ਫਿਰ ਬੁੱਚੜ ਬੱਧ ਵਾਲੇ ਸਾਕਿਆਂ ਤੋਂ ਬਾਅਦ ੧੮੭੨ ਈ. ਵਿਚ ਸਤਿਗੁਰੂ ਜੀ ਤੇ ੧੧ ਹੋਰ ਸੂਬਿਆਂ ਨੂੰ ਅਲਾਹਾਬਾਦ ਭੇਜ ਦਿਤਾ। ਸਤਿਗੁਰੂ ਜੀ ਨੂੰ ਇਥੋਂ ਰੰਗੂਨ ਅਤੇ ਬਾਬਾ ਜਵਾਹਰ ਸਿੰਘ, ਬਾਬਾ ਬ੍ਰਹਮਾ ਸਿੰਘ ਅਤੇ ਬਾਬਾ ਲੱਖਾ ਸਿੰਘ ਤਿੰਨਾਂ ਸੂਬਿਆਂ ਨੂੰ ਮੌਲਮੀਨ (ਬਰਮਾ) ਵਿਚ ਭੇਜ ਦਿਤਾ।

ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਨੇ ਨਾਮਧਾਰੀ ਪੰਥ ਨੂੰ ਬਿਹਬਲ ਕਰ ਦਿਤਾ। ਚੱਕਰਵਰਤੀ ਜੀ ਵਿਛੋੜੇ ਦੀ ਇਸ ਤੀਬਰਤਾ ਨੂੰ ਪੰਜਾਬੀ ਸ਼ਾਇਰਾਂ ਅਤੇ ਗੁਰਬਾਣੀ ਦੇ ਹਵਾਲਿਆਂ ਨਾਲ ਹੋਰ ਤੀਬਰ ਕਰਨ ਵਿਚ ਬੜੇ ਸਫਲ ਹੋਏ ਹਨ:

"ਆਵਨ ਆਵਨ ਕਹਿ ਗਏ ਸਾਨੂੰ
ਤੇ ਕਦ ਹੋਸੀ ਇਹ ਆਵਣ।
ਜਿਸ ਦਿਨ ਦੇ ਸਾਨੂੰ ਆਵਨ ਕਹਿ ਗਏ
ਸਾਨੂੰ ਛੁੱਟਾ ਪਹਿਨਣ ਖਾਵਣ।
ਸੱਜੀ ਮੇਰੀ ਭਾਦੋਂ ਲਾਇਆ,
ਖੱਬੀ ਲਾਇਆ ਸਾਵਣ।
ਦਿਲ ਦੇ ਮਹਿਰਮ ਬਾਝ "ਬਿਹਾਰੀ",
ਹੱਸ ਬੋਲਣ ਤੇ ਪਛਤਾਵਣ।"[2]

ਨਾਮਧਾਰੀ ਸਿੰਘ ਭੇਸ ਬਦਲ ਕੇ ਰਸਤੇ ਦੀਆਂ ਤੰਗੀਆਂ ਸਹਾਰਦੇ ਹੋਏ, ਰੰਗੂਨ ਪੁੱਜਦੇ ਤੇ ਸਤਿਗੁਰੂ ਜੀ ਦਾ ਦਰਸ਼ਨ ਕਰ ਕੇ ਸੀਨਾ ਠਾਰਦੇ ਸਨ। ਸੰਮਤ ੧੯੩੪ ਬਿਕ੍ਰਮੀ ਵਿਚ ਸਾਵਣ ਦੇ ਮਹੀਨੇ ਬਾਬਾ ਹੀਰਾ ਸਿੰਘ ਜੀ ਸਢੌਰਾ (ਅੰਬਾਲਾ), ਭਾਈ ਵਸਾਖਾ ਸਿੰਘ ਜੀ ਵਡਾਲਾ ਵੀਰਮ (ਅੰਮ੍ਰਿਤਸਰ), ਬਾਬਾ ਲਾਲ ਸਿੰਘ ਲਤਾਲਾ (ਲੁਧਿਆਣਾ) ਅਤੇ ਭਾਈ ਹਰਨਾਮ ਸਿੰਘ ਨਥਾਣਾ (ਰਿਆਸਤ ਪਟਿਆਲਾ) ਰੰਗੂਨ ਸਤਿਗੁਰੂ ਜੀ ਦੇ ਦਰਸ਼ਨਾਂ ਤੋਂ ਲਾਭਾਵੰਤ ਹੋਏ। ਬਾਬਾ ਹੀਰਾ ਸਿੰਘ ਤੋਂ ਬਿਨਾਂ ਬਾਕੀ ਤਿੰਨੇ, ਤਿੰਨਾਂ ਸੂਬਿਆਂ ਨੂੰ ਮੋਰਮਈ ਜਾਂ ਮੌਲਮੀਨ ਵਿਖੇ ਮਿਲ ਕੇ ਆਏ। ਹੀਰਾ ਸਿੰਘ ਨੂੰ ਅਗਲੇ ਦਿਨ ਸਤਿਗੁਰੂ ਜੀ ਨੇ ਹੁਕਮਨਾਮਾ ਦੇਣਾ ਸੀ। ਅੱਠ ਸਾਲ ਦਾ ਬੰਦੀ ਜੀਵਨ ਬਿਤਾਉਣ ਬਾਦ ਸੂਬਾ ਜਵਾਹਰ ਸਿੰਘ ਜੀ ੧੯੩੬ ਬਿਕਰਮੀ ਵਿਚ ਪਰਲੋਕ ਸੁਧਾਰ ਗਏ।

ਬੀਤ ਰਾਗ ਚੱਕਰਵਰਤੀ ਜੀ ਦੁਆਰਾ ਲਿਖਿਆ ਪਹਿਲਾ ਨਾਵਲਿਟ ਹੈ। ਕਲਾਤਮਕ ਪੱਖੋਂ ਭਾਵੇਂ ਇਸ ਵਿਚ ਪੁਖਤਗੀ ਨਹੀਂ। ਕਥਾ ਪ੍ਰਵਾਹ ਵੀ ਇਕ ਰਸ ਨਹੀਂ ਚੱਲਦਾ। ਗੁਰਬਾਣੀ ਤੇ ਹੋਰ ਭਾਰੀ ਭਰਕਮ ਕਾਵਿ ਟੂਕਾਂ ਕਿਤੇ ਕਿਤੇ ਸਥਿਤੀ ਨੂੰ ਬੋਝਲ ਵੀ ਬਣਾਉਂਦੀਆਂ ਹਨ। ਇਸ ਦਾ ਕਥਾਨਕ ਵੀ ਪੰਜਾਬ ਦੇ ਪਿੰਡਾਂ ਕਸਬਿਆਂ ਸ਼ਹਿਰਾਂ ਲੋਪੋ, ਡਰੋਲੀ ਭਾਈ, ਸੈਦੋਂ, ਸ੍ਰੀ ਭੈਣੀ ਸਾਹਿਬ, ਖੋਟੇ, ਸ੍ਰੀ ਅੰਮ੍ਰਿਤਸਰ, ਹਰਦੁਆਰ, ਬਨਾਰਸ ਤੋਂ ਲੈ ਕੇ ਬ੍ਰਿਟਿਸ਼ ਬਰਮਾ ਦੇ ਸ਼ਹਿਰਾਂ ਰੰਗੂਨ ਤੇ ਮੋਰਮਈ ਤੱਕ ਫੈਲਿਆ ਹੋਇਆ ਹੈ। ਉਨ੍ਹੀਵੀਂ ਸਦੀ ਦੇ ਪੰਜਾਬ ਦੇ ਲੋਕ ਜੀਵਨ ਦੇ ਦਰਸ਼ਨ ਹੁੰਦੇ ਹਨ। ਜ਼ਮੀਨਾਂ ਖੁਲ੍ਹੀਆਂ ਮਾਲ ਡੰਗਰ ਖੁੱਲ੍ਹੇ ਵਿਚਰਦੇ ਤੇ ਰੱਜਵਾਂ ਦੁੱਧ ਘਿਓ, ਪੰਜਾਬੀਆਂ ਦੀ ਨਰੋਈ ਖੁਰਾਕ ਦਾ ਹਿੱਸਾ ਹੈ। ਲੋਕ ਧਰਮ ਪ੍ਰੇਮੀ ਹਨ। ਸੇਵਾ ਸਿਮਰਨ ਵੱਲ ਧਿਆਨ ਹੈ। ਸਾਧੂ ਦੇਸ਼ਾ ਰਟਨ ਕਰਦੇ ਹਨ। ਸਤਿਗੁਰੂ ਰਾਮ ਸਿੰਘ ਜੀ ਨੇ ਥੋਹੜੇ ਵਰ੍ਹਿਆਂ ਵਿਚ ਹੀ ਆਪਣੀ ਮਿਕਨਾਤੀਸੀ ਸ਼ਖਸੀਅਤ ਨਾਲ, ਜਿਵੇਂ ਅਨਮਤੀਆਂ ਨੂੰ ਆਪਣੇ ਵੱਲ ਆਕਰਸ਼ਿਤ ਕਰਕੇ ਇਕ ਸਮਤਾ ਮੂਲਕ ਸਮਾਜਿਕ ਆਰਥਿਕ ਪ੍ਰਬੰਧ ਦੀ ਉਸਾਰੀ ਕਰਨ ਲਈ, ਬ੍ਰਿਟਿਸ਼ ਸੱਤਾ ਨੂੰ ਵੰਗਾਰਿਆ, ਉਹ ਛੋਟੀ ਗੱਲ ਨਹੀਂ। ਕੁਝ ਤਕਨੀਕੀ ਨੁਕਸਾਂ ਦੇ ਬਾਵਜੂਦ ਵੀ ਪੰਜਾਬੀ ਦੇ ਇਤਿਹਾਸਕ ਨਾਵਲਾਂ ਵਿਚ "ਬੀਤ ਰਾਗ" ਦਾ ਆਪਣੀ

ਮੋਢੀ ਭੂਮਿਕਾ ਕਾਰਨ ਜ਼ਿਕਰ ਹੁੰਦਾ ਰਹੇਗਾ।

ਇਸ ਤ੍ਰੈ-ਲੜੀ ਵਿਚ ਦੂਸਰਾ ਤੇ ਮਹੱਤਵਪੂਰਨ ਨਾਵਲ ਹੈ "ਅੜਬੰਗੀ"। ਇਹ ਸੰਤ ਇੰਦਰ ਸਿੰਘ ਚੱਕਰਵਰਤੀ ਦਾ ਚਰਚਿਤ ਨਾਵਲ ਹੈ ਜੋ ਪਹਿਲਾਂ ੧੯੬੦ ਈ. ਦੇ ਲਾਗੇ ਚਾਗੇ ਛਪਿਆ ਸੀ। ਅੜਬੰਗੀ ਉਸਦੀ ਅੱਲ ਹੈ, ਪੂਰਾ ਨਾਂ ਭਗਵਾਨ ਸਿੰਘ, ਸੰਧੂ ਗੋਤ ਦੇ ਮਰਹਾਣਾ (ਅੰਮ੍ਰਿਤਸਰ) ਦੇ ਜੱਟ ਪਰਿਵਾਰ ਵਿਚੋਂ ਹੈ। ਗੁਰੂ ਰਾਮ ਸਿੰਘ ਜੀ ਦੇ ਲੜ ਲੱਗਣ ਤੋਂ ਬਾਅਦ ਉਸਦੀ ਜਾਤ ਗੋਤ ਨਾਮਧਾਰੀ ਜਾਂ ਕੂਕਾ ਬਣ ਗਈ ਤੇ ਉਹ ਪੰਜਾਬ ਜਾਂ ਆਲੇ ਦੁਆਲੇ ਦੀਆਂ ਰਿਆਸਤਾਂ ਵਿਚ ਇਸ ਤਰ੍ਹਾਂ ਵਿਚਰਦਾ ਹੈ ਜਿਵੇਂ ਹਰ ਕੂਕਾ ਉਸਦਾ ਮਾਂ ਜਾਇਆ ਭੈਣ ਭਰਾ ਹੋਵੇ ਤੇ ਉਹ ਉਹਨਾਂ ਦੀ ਆਨ ਸ਼ਾਨ ਤੇ ਬਾਣ ਦਾ ਰਾਖਾ ਹੈ। ਨਾਮਧਾਰੀ ਅੰਦੋਲਨ ਦੇ ਪਰਵਰਤਕ ਸਤਿਗੁਰੂ ਰਾਮ ਸਿੰਘ ਜੀ ਨੇ ਭਾਵੇਂ ਆਪਣੇ ਸਿੰਘਾਂ ਨੂੰ ਸ਼ਾਂਤਮਈ ਦਾ ਪਾਠ ਪੜ੍ਹਾਕੇ ਅੰਦੋਲਨ ਨੂੰ ਅਹਿੰਸਕ ਘੇਰੇ ਵਿੱਚ ਰੱਖ ਕੇ ਸਰਕਾਰ ਬਰਤਾਨਵੀ ਵਿਰੁੱਧ ਅਸਹਿਯੋਗ ਦਾ ਬਿਗਲ ਵਜਾ ਦਿੱਤਾ ਸੀ। ਪਰ ਜਿਵੇਂ ਕਿਸੇ ਸਿਆਣੇ ਨੇ ਆਖਿਆ ਹੈ ਕਿ ਸ਼ਬਦਾਂ ਨਾਲ ਖੰਡਨ ਕਦੇ ਵੀ ਹਥਿਆਰਾਂ ਨਾਲ ਖੰਡਨ ਦਾ ਥਾਂ ਨਹੀਂ ਲੈ ਸਕਦਾ ਤੇ ਸਾਰੇ ਹੀਲੇ ਸਿਰੋਂ ਟੱਪਣ ਤੇ ਤਲਵਾਰ ਦੀ ਵਰਤੋਂ ਨੂੰ ਗੁਰੂ ਸਾਹਿਬ ਨੇ ਵੀ ਜਾਇਜ਼ ਠਹਿਰਾਇਆ ਹੈ, ਇਸੇ ਤਰ੍ਹਾਂ ਅੰਗਰੇਜ਼ ਸਰਕਾਰ ਵਲੋਂ ਜਦੋਂ ਪਾੜੋ ਤੇ ਰਾਜ ਕਰੋ ਦੀ ਨੀਤੀ ਮੁਤਾਬਿਕ, ਵੱਖ ਵੱਖ ਫਿਰਕਿਆਂ ਦੇ ਖਾਣ, ਪੀਣ ਦੇ ਅਧਿਕਾਰਾਂ ਦੀ ਰਾਖੀ ਦੇ ਨਾਂ ਹੇਠ, ਅੰਮ੍ਰਿਤਸਰ ਜਹੇ ਸਿੱਖੀ ਦੇ ਕੇਂਦਰ ਵਿਖੇ ਵੀ ਬੁੱਚੜਖਾਨੇ ਖੋਹਲ ਕੇ ਗਊ ਬੱਧ ਸ਼ੁਰੂ ਕਰਵਾ ਦਿਤਾ ਤਾਂ ਦੇਸ਼ ਭਗਤ ਪੰਜਾਬੀਆਂ ਦੀ ਕੌਮੀ ਅਣਖ ਨੇ ਉਬਾਲਾ ਖਾਧਾ ਅਤੇ ਨਾਮਧਾਰੀ ਸਿੰਘਾਂ ਨੇ ਭਗੌਤੀਆਂ ਸੂਤ ਕੇ ਸਰਕਾਰੀ ਸ਼ਹਿ ਤੇ ਲੱਗੇ ਬੁੱਚੜਖਾਨਿਆਂ ਨੂੰ ਤਹਿ ਤੇਗ ਕਰ ਦਿਤਾ। ਇਹੋ ਘਟਨਾ ਰਾਇਕੋਟ, ਮੁਰਿੰਡੇ ਅਤੇ ਮਲੇਰਕੋਟਲਾ ਵਿਚ ਵੱਡੇ ਪੱਧਰ ਤੇ ਦੁਹਰਾਈ ਗਈ। ਸਿੰਘ ਫਾਂਸੀਆਂ ਤੇ ਲਟਕਾਏ, ਤੋਪਾਂ ਅੱਗੇ ਉਡਾਏ। ਮਹੱਤਵਪੂਰਨ ਸੂਬੇ ਅਤੇ ਸਤਿਗੁਰੂ ਜੀ ਦੇਸ਼ ਬਦਰ ਕਰ ਦਿਤੇ ਗਏ। ੨੩ ਜਨਵਰੀ ੧੮੭੨ ਈ. ਨੂੰ ਪੰਜਾਬ ਸਰਕਾਰ ਨੇ ਪੰਜ ਤੋਂ ਵੱਧ ਕੂਕਿਆਂ ਦੇ ਕਿਤੇ ਵੀ ਇਕੱਠੇ ਹੋਣ ਤੇ ਰੋਕ ਲਾ ਦਿਤੀ। ਫਿਰ ਸ਼ੁਰੂ ਹੋਇਆ ਕੂਕਿਆਂ ਤੇ ਸਖਤੀਆਂ ਦਾ ਦੌਰ। ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੇ ਬੂਹੇ ਤੇ ਪੁਲੀਸ ਚੌਕੀ ਸਥਾਪਿਤ ਕਰ ਦਿਤੀ। ਪਹਿਲਾਂ ਪੰਜ ਤੇ ਫਿਰ ਦਸ ਕੂਕੇ ਅੱਠੀਂ ਪਹਿਰੀਂ ਗੁਰੂ ਹਰੀ ਸਿੰਘ ਜੀ (੧੮੨੦-੧੯੦੬ ਈ.) ਦੇ ਦਰਸ਼ਨਾ ਲਈ ਮਨਜ਼ੂਰੀ ਲੈਕੇ ਡੇਰੇ ਵਿਚ ਦਾਖਲ ਹੁੰਦੇ ਅਤੇ ਅਗਲੇ ਦਿਨ ਉਹ ਤੁਰ ਜਾਂਦੇ ਤਾਂ ਨਵੇਂ ਹੋਰ ਆ ਜਾਂਦੇ। ਭੈਣੀ ਸਾਹਿਬ ਦੇ ਟਿੱਬਿਆਂ ਤੇ ਸਾਰੇ ਪੰਜਾਬ ਦੇ ਪਿੰਡਾਂ ਤੋਂ ਆਏ ਨਾਮਧਾਰੀ ਸਿੰਘ ਆਪਣੀ ਵਾਰੀ ਦੀ ਉਡੀਕ ਵਿਚ ਝੱਖੜ ਝਾੜਾਂ ਵਿਚ ਲੁਕ ਛਿਪ ਕੇ ਦਿਨ ਕਟੀ ਕਰਦੇ। ਸਰਕਾਰ ਨੇ ਮਿਸਲਾਂ ਦਾ ਪੇਟ ਭਰਨ ਲਈ ਪੰਜਾਬ ਦੇ ਉਹਨਾਂ ਸਾਰੇ ਜ਼ਿਲ੍ਹਿਆਂ ਵਿਚੋਂ ਜਿੱਥੇ ਕੂਕਿਆਂ ਦੀ ਗਿਣਤੀ ਮਾਅਕੂਲ ਸੀ, ਚੌਕੀਦਾਰਾਂ, ਲੰਬੜਦਾਰਾਂ, ਜ਼ੈਲਦਾਰਾਂ, ਸਫੈਦ ਪੋਸ਼ਾਂ, ਧਾਰਮਿਕ ਡੇਰੇਦਾਰਾਂ, ਰਾਈਸ, ਸ਼ਾਹੂਕਾਰਾਂ, ਰਾਜਿਆਂ, ਰਜਵਾੜਿਆਂ ਤੋਂ ਲਿਖਵਾ ਲਿਆ ਕਿ ਕੂਕੇ ਪੁਰਾਣੀ ਰਹੁ ਰੀਤ ਦੇ ਚਿੰਨ੍ਹਾਂ ਮੜ੍ਹੀਆਂ ਮਸਾਣਾ, ਗੋਰਾਂ-ਕਬਰਾਂ, ਮੱਠਾਂ ਨੂੰ ਢਾਹ ਰਹੇ ਹਨ। ਪੀਰਾਂ, ਪੰਡਿਤਾਂ, ਪੁਰੋਹਿਤਾਂ, ਗੁੱਗੇ, ਭੈਰੋਂ, ਦੇਵੀ ਦੇਵਤਿਆਂ, ਸ਼ੇਖਾਂ, ਭਰਾਈਆਂ ਦੀ ਧਾਰਮਿਕ ਜੀਵਨ ਵਿਚੋਂ ਸਰਦਾਰੀ ਨੂੰ ਵੰਗਾਰ ਕੇ ਨਿਰੋਲ ਗੁਰਮਤ ਦੀ ਚਾਲੀ ਚੱਲਣ ਦਾ ਪਰਚਾਰ ਕਰਦੇ ਹੋਏ ਇਹ ਵੀ ਕਹਿ ਰਹੇ ਹਨ ਕਿ "ਖਾਲਸਾ ਜੀ ਕਾ ਰਾਜ ਹੋਸੀ। ਉਨਕੇ ਆਗੇ ਅੜੇ ਨਾ ਕੋਸੀ।" ਉਹ ਪੰਜਾਬ ਦੇ ਅੰਤਿਮ ਮਹਾਰਾਜੇ ਦਲੀਪ ਸਿੰਘ ਨੂੰ ਰੂਸੀ ਸਰਕਾਰ ਦੀ ਮਦਦ ਨਾਲ ਫਿਰ ਪੰਜਾਬ ਦੀ ਗੱਦੀ ਤੇ ਬਹਾ ਕੇ ਸਿੱਖ ਰਾਜ ਦੀ ਪੁਨਰਸਥਾਪਨਾ ਲਈ ਲਗਾਤਾਰ ਯਤਨ ਸ਼ੀਲ ਹਨ। ਅਜਿਹੇ ਸਮੇਂ ਸਾਰੇ ਹੀ ਸਰਕਾਰੀ ਚਾਟੜੇ, ਟੁਕੜ ਬੋਚ, ਤਾਜ ਬਰਤਾਨਵੀ ਦੀ ਵਫਾਦਾਰੀ ਪਰਜਾ ਹੋਣ ਦਾ ਦਮ ਭਰਨ ਲਈ ਇੱਕ ਹੀ ਸਬੂਤ ਦੇ ਰਹੇ ਸਨ– ਨਾਮਧਾਰੀਆਂ ਦੀ ਹਰ ਤਰ੍ਹਾਂ ਨਾਲ ਘੇਰੇ ਬੰਦੀ ਕਰਨੀ। ਉਹਨਾਂ ਨੂੰ ਤੰਗ ਕਰਨ ਦਾ ਕੋਈ ਮੌਕਾ ਹੱਥੋਂ ਜਾਣ ਨਾ ਦੇਣਾ। ਸਰਕਾਰੀ ਅਧਿਕਾਰੀ ਤੇ ਵਫਾਦਾਰ ਪਰਜਾ ਕੂਕਿਆਂ ਪਿੱਛੇ ਦੋਵੇਂ ਹੱਥ ਧੋ ਕੇ ਹਰਲ ਹਰਲ ਕਰਦੀ ਫਿਰ ਰਹੀ ਸੀ। ਅਜੇਹੀ ਬਿਪਤਾ ਦੇ ਸਮੇਂ ਪੰਥ ਦੋਖੀਆਂ ਨੂੰ ਸੋਧਾ ਲਾਉਣ ਲਈ ਜਿਹਨੇ ਆਪਣੇ ਖੂੰਡੇ ਤੇ ਹੱਥ ਰੱਖਿਆ ਸੀ ਉਹੋ ਸਿੰਘ ਸੀ ਭਗਵਾਨ ਸਿੰਘ ਉਰਫ ਅੜਬੰਗੀ। ਉਹ ਸ਼ਾਂਤਮਈ ਕੂਕਿਆਂ ਵਿਚੋਂ ਅਪਵਾਦ ਸਰੂਪ ਉਗਮੀ ਖਾੜਕੂ ਧਾਰਾ ਦਾ ਪਰਤੀਕ ਸੀ। ਉਹ ਅੰਮ੍ਰਿਤਸਰ ਬੁੱਚੜ ਬੱਧ ਤੋਂ ਲੈਕੇ ਸਾਰੇ ਹੀ ਬੁੱਚੜ ਬੱਧ ਸਾਕਿਆਂ ਵਿਚ ਸ਼ਾਮਿਲ ਸੀ। ਉਸ ਤੇ ਕੁਝ ਕੇਸਾਂ ਵਿਚ ਮੁਕਦਮੇ ਵੀ ਚੱਲਦੇ ਰਹੇ ਪਰ ਉਹ ਹਰ ਕੇਸ ਵਿਚੋਂ ਕਿਸਮਤ ਦਾ ਬਲੀ ਹੋਣ ਕਾਰਨ ਬਰੀ ਹੋ ਜਾਂਦਾ ਰਿਹਾ। ਆਪਣੇ ਨਾਵਲ ਵਿਚ ਉਸਨੂੰ ਮੁੱਖ ਪਾਤਰ ਬਣਾ ਕੇ ਸੰਤ ਇੰਦਰ ਸਿੰਘ, ਚੱਕਰਵਰਤੀ ਨੇ ਨਾਮਧਾਰੀ ਇਤਿਹਾਸ ਦੀ ਠੋਸ ਤਰਜਮਾਨੀ ਕੀਤੀ ਹੈ ਅਤੇ ਚੜ੍ਹਦੀ ਕਲਾ ਵਾਲੇ ਪੰਜਾਬੀ ਜਨ ਜੀਵਨ ਵਿਚ ਮਕਬੂਲੀਅਤ ਹਾਸਲ ਕਰਨ ਵਾਲੇ, ਲੋਕ ਨਾਇਕ ਦੀ ਸਿਰਜਣਾ ਕਰਕੇ, ਪੰਜਾਬ ਦੀ ਬੀਰ ਗਾਥਾ ਨੂੰ ਚਾਰ ਚੰਨ ਲਾਏ ਹਨ।

ਇਸ ਨਾਵਲ ਲਈ ਚੱਕਰਵਰਤੀ ਨੇ ਡਾਇਰੀ ਤਕਨੀਕ ਦੀ ਵਰਤੋਂ ਕੀਤੀ ਹੈ। ਡਾਇਰੀ ਲਿਖਣ ਵਾਲੇ ਵੀ ਭਾਂਵੇਂ

ਨਾਵਲ ਅੜਬੰਗੀ ਦੇ ਪਾਤਰ ਹਨ ਪਰ ਲੁਧਿਆਣੇ ਦਾ ਪੁਲੀਸ ਕਪਤਾਨ ਐਸ.ਪੀ. ਵਾਰਬਰਟਨ, ਜੋ ਕੂਕਿਆਂ ਦਾ ਖੁਰਾ ਖੋਜ ਮਿਟਾਉਣ ਲਈ, ਉਚੇਚਾ ਇੱਥੇ ਲਿਆਂਦਾ ਗਿਆ ਸੀ ਤੇ ਲੰਮਾ ਸਮਾਂ ਇੱਥੇ ਟਿਕਿਆ ਰਿਹਾ ਸੀ, ਉਹ ਅੜੰਬਗੀ ਜੀ ਦੇ ਮੁਕਾਬਲੇ ਵਿਚ ਇਸ ਨਾਵਲ ਦਾ ਖਲਨਾਇਕ ਹੈ। ਜਿੱਥੇ ਅੜਬੰਗੀ ਜੀ ਬਚਨ ਦੇ ਧਨੀ ਬੋਲ ਤੋਲ ਦੇ ਪੂਰੇ, ਦੀਨ ਦੁਖੀ ਦੇ ਰਾਖੇ, "ਸੰਤਾ ਮਾਨੋਂ ਦੂਤਾਂ ਡਾਨੋਂ" ਦੀ ਕਸਵੱਟੀ ਤੇ ਖਰੇ ਉਤਰਨ ਵਾਲੇ ਹਨ ਉੱਥੇ ਉਪਰੋਕਤ ਪੁਲੀਸ ਕਪਤਾਨ ਛਲ ਵਲ ਵਿਚ ਮਾਹਰ, ਪੈਰ ਪੈਰ ਤੇ ਝੂਠ ਬੋਲਣ ਵਾਲਾ, ਬਰਤਾਨਵੀ ਰਾਜ ਦੀ ਤਾਕਤ ਦੇ ਨਸ਼ੇ ਵਿਚ ਚੂਰ, ਸਿੱਧੇ ਸਾਦੇ ਸਿੰਘਾਂ ਲਈ ਨਿਤ ਮੁਸ਼ਕਿਲਾਂ ਦਾ ਪਟਾਰਾ, ਖੋਹਲੀ ਫਿਰਦਾ ਹੈ। ਦੇਸ਼ ਭਗਤੀ, ਮਨੁੱਖੀ ਭਾਈਚਾਰਾ, ਹਮਦਰਦੀ ਨੇਕੀ ਵੈਰਾਗ ਤਿਆਗ ਆਦਿ ਸੱਦ ਗੁਣਾਂ ਤੋਂ ਉਸ ਦੀ ਰੂਹ ਸੱਖਣੀ ਹੈ ਉਸਦੀ ਸ਼ਖਸੀਅਤ ਦੇ ਰੰਗ ਨੂੰ ਹੋਰ ਕਲੂਸ਼ਿਤ ਕਰਨ ਲਈ ਲੇਖਕ ਨੇ ਉਸ ਦੀ ਰਹਿਮ ਦਿਲ ਮੇਮ ਅਤੇ ਸਾਊ ਚਲਨ ਵਾਲੀ ਧੀ, ਜੋ ਬੀਰਤਾ ਦੀ ਪਰਸੰਸਕ ਹੈ, ਦੇ ਪਾਤਰ ਘੜ ਕੇ ਬਦਲਵੇਂ ਚਰਿੱਤਰ ਪੇਸ਼ ਕੀਤੇ ਹਨ। ਇਹ ਉਸਦੀ ਘਰ ਵਾਲੀ ਮੇਮ ਹੀ ਸੀ ਜਿਸਨੇ ਬਾਬਾ ਦਰਬਾਰਾ ਸਿੰਘ ਰਾਇਪੁਰੀਏ ਨੂੰ ਸਭ ਤੋਂ ਪਹਿਲਾਂ ਸ੍ਰੀ ਸਤਿਗੁਰੂ ਜੀ ਦੇ, ਰੰਗੂਨ ਵਿੱਚ ਅੰਤਿਮ ਮੁਗਲ ਬਹਾਦੁਰ ਸ਼ਾਹ 'ਜ਼ਫਰ' ਵਾਲੇ ਬੰਗਲੇ ਵਿਚ ਹੋਣ ਦੀ ਸੂਹ ਦਿਤੀ ਸੀ। ਜਦੋਂ ਬੀਕਾਨੇਰ ਤੇ ਫੀਰੋਜ਼ਪੁਰ ਦੀ ਸਰਹੱਦ ਤੇ ਬੀਆਬਾਨ ਰੋਹੀ ਵਿਚ ਬਟਨ ਨੂੰ ਅੜਬੰਗੀ ਕਾਬੂ ਕਰ ਲੈਂਦਾ ਹੈ ਤਾਂ ਉਹ ਕਹਿੰਦਾ ਹੈ ਕਿ ਇਕ ਤਾਂ ਮੈਂ 'ਅਹਿੰਸਾ ਦੇ ਅਵਤਾਰ ਸ੍ਰੀ ਗੁਰੂ ਜੀ ਤੋਂ ਡਰਦਾ ਹਾਂ ਜਿਹੜੇ ਕੀੜੀ ਮਾਰਨ ਨੂੰ ਵੀ ਪਾਪ ਸਮਝਦੇ ਹਨ। ਜਿਹੜੇ ਵਿਹੁ ਭਰੇ ਮਹਾ ਜ਼ਹਿਰੀਲੇ ਨਾਗ ਨੂੰ ਮਾਰਨ ਵਾਲੇ ਨੂੰ ਪਾਪੀ ਸਮਝਦੇ ਹਨ ਅਤੇ ਮਾਫ ਨਹੀਂ ਕਰਦੇ, ਮੈਨੂੰ ਡਰ ਹੈ ਮੇਰੀ ਪੂਜਯ ਮਾਂ ਜਿਉਣ ਕੌਰ ਦਾ ਜਿਹੜੀ ਸਦਾ ਹੀ ਮੈਨੂੰ ਜ਼ਬਤ ਤੇ ਸਬਰ ਦੀ ਸਿੱਖਿਆ ਦਿੰਦੀ ਰਹਿੰਦੀ ਹੈ। ਨਹੀਂ ਤਾਂ ਅੱਜ ਜਿਹਾ ਸਮਾਂ ਕਦੀ ਹੱਥ ਆ ਸਕਦਾ ਹੈ ? ਲੱਖ ਜਤਨ ਕਰਨ ਤੇ ਵੀ ਤੁਹਾਡੀ ਹੱਡੀ ਪੱਸਲੀ, ਇਨ੍ਹਾਂ ਟਿੱਬਿਆਂ ਵਿਚੋਂ ਨਹੀਂ ਮਿਲ ਸਕਦੀ। ਪਰ ਮੈਂ ਮਜਬੂਰ ਹਾਂ, ਸਾਡੇ ਕੂਕਿਆਂ ਦੇ ਹੱਥ ਬੰਨ੍ਹ ਦਿਤੇ ਹਨ, ਤੁਹਾਡੀ ਮੇਮ ਸਾਹਿਬਾ ਨੇ ਜਿਸ ਦਾ ਸਾਡੇ ਸਿਰ ਬਹੁਤ ਵੱਡਾ ਅਹਿਸਾਨ ਹੈ ......। ਅਸੀਂ ਨਹੀਂ ਚਾਹੁੰਦੇ ਕਿ ਉਹ ਨੇਕ ਦਿਲ ਭੈਣ ਰੰਡੀ ਹੋਵੇ।..... ਇਸ ਲਈ ਘਾਬਰੋ ਨਾ ਆਉ ਮੇਰੀ ਝੁੱਗੀ ਵਿਚ ਅਰਾਮ ਕਰੋ, ਜਲ ਪ੍ਰਸ਼ਾਦ ਛਕੋ, ਸਵੇਰ ਤੀਕ ਟਿਕੋ ਫਿਰ ਜਿੱਥੇ ਜੀ ਚਾਹੇ ਚਲੇ ਜਾਣਾ। ਤੁਸੀਂ ਇਕੱਲੇ ਇੱਥੇ ਨਹੀਂ, ਤੁਹਾਡਾ ਖੰਡਾ ਦਲੀਪ ਸਿੰਘ ਤੁਹਾਡੇ ਤੋਂ ਪਹਿਲਾਂ ਹੀ ਤੁਹਾਡੇ ਸੁਆਗਤ ਲਈ ਹਾਜ਼ਰ ਹੈ। ਥੋੜ੍ਹੀ ਦੇਰ ਨੂੰ ਫਜ਼ਲੇ ਕਰੀਮ ਠਾਣੇਦਾਰ ਵੀ ਆ ਜਾਵੇਗਾ। ਤਿੰਨੇ ਰਲ ਕੇ ਮੇਰੇ ਮਾਰਨ ਫੜਨ ਦੀਆਂ ਸਕੀਮਾਂ ਤਿਆਰ ਕਰੋ।"[3]

ਪਹਿਲੀ ਡਾਇਰੀ ਸ੍ਰ. ਦਲੀਪ ਸਿੰਘ ਪੁਲੀਸ ਇੰਸਪੈਕਟਰ ਦੀ ਹੈ, ਦੂਸਰੀ ਪੁਲੀਸ ਕਪਤਾਨ ਵਾਰਬਰਟਨ ਦੀ, ਤੀਸਰੀ ਲੁਧਿਆਣਾ ਜਿਹਲ ਦੇ ਸੁਪਰੀਡੈਂਟ ਦੀ, ਚੌਥੀ ਲੁਧਿਆਣਾ ਕਚਿਹਰੀਆਂ ਦੇ ਅੰਗਰੇਜ਼ ਸੈਸ਼ਨ ਜੱਜ ਦੀ, ਪੰਜਵੀਂ ਰਿਆਸਤ ਪਟਿਆਲਾ ਦੇ ਸੀ.ਆਈ.ਡੀ. ਇੰਸਪੈਕਟਰ ਸ੍ਰ. ਮਹਾਂ ਸਿੰਘ ਦੀ। ਨਾਵਲ ਦੀ ਮੁੱਖ ਘਟਨਾ ਭੈਣੀ ਸਾਹਿਬ ਪੁਲੀਸ ਚੌਂਕੀ ਦੇ ਸਾਰਜੰਟ (ਜਾਂ ਸਿਪਾਹੀ) ਗੇਂਦੇ ਦਾ ਕਤਲ ਹੈ। ਇਹ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ ਆਏ ਸਿੱਖਾਂ ਨੂੰ ਤੰਗ ਕਰਦਾ ਹੈ। ਉਹਨਾਂ ਤੋਂ ਗੁਰੂ ਜੀ ਲਈ ਲਿਆਂਦੀ ਭੇਟਾ ਸਮੱਗਰੀ ਆਦਿ ਖੋਹ ਲੈਂਦਾ ਹੈ। ਤੇ ਹੰਕਾਰ ਦੇ ਘੋੜੇ ਤੇ ਚੜ੍ਹਿਆ ਆਖਦਾ ਹੈ ਕਿ ਮੈਂ ਕੂਕਿਆਂ ਦੇ ਇਸ ਹੁਣ ਵਾਲੇ ਗੁਰੂ ਨੂੰ ਵੀ ਇਹਦੇ ਭਰਾ ਕੋਲ ਕਾਲੇ ਪਾਣੀ ਭੇਜ ਦੇਣਾ ਹੈ। ਮੈਂ ਚਹੁੰ ਚਹੁੰ ਸਿਖੜਿਆਂ ਨੂੰ ਭਿੜਾ ਭਿੜਾ ਕੇ ਮਾਰ ਸਕਦਾ ਹਾਂ।

ਇਕ ਦਿਨ ਮਫ਼ਰੂਰ ਕੂਕਾ ਭਗਵਾਨ ਸਿੰਘ ਅੜਬੰਗੀ ਵੀ ਗੁਰੂ ਦਰਸ਼ਨਾਂ ਨੂੰ ਆਇਆ। ਗੇਂਦਾ ਉਸ ਦੇ ਪਿਛੇ ਲੱਗ ਗਿਆ ਇਕੱਲਾ ਹੀ ਇਸ ਲਾਲਚ ਵਿਚ ਕਿ ੧੭-੧੮ ਕਤਲਾਂ ਦੇ ਮਫ਼ਰੂਰ ਨੂੰ ਪਕੜ ਕੇ ਇਕੱਲਾ ਇਨਾਮ ਹਾਸਲ ਕਰੇਗਾ। ਅੜਬੰਗੀ ਨੇ ਉਸ ਨੂੰ ਨਕਦ ਰੁਪੈ, ਕਸ਼ਮੀਰੀ ਲੋਈ ਦਾ ਲਾਲਚ ਵੀ ਦਿੱਤਾ ਕਿ ਨੱਸ ਜਾਵੇ। ਪਰ ਉਹ ਵੱਡੇ ਲਾਲਚ ਵਿਚ ਹੀ ਜਦੋਂ ਕੋਟ ਗੰਗੂ ਰਾਇ ਦੀ ਜੂਹ ਵਿਚ ਪੁੱਜ ਗਿਆ ਤਾਂ ਅੜਬੰਗੀ ਹੋਰਾਂ ਖਲੋ ਕੇ ਇਸ ਨਾਲ ਅਜਿਹੇ ਦੋ ਹੱਥ ਕੀਤੇ ਕਿ ਖੂੰਡੇ ਦੇ ਇੱਕੋ ਵਾਰ ਨਾਲ ਪਾਰ ਬੁਲਾ ਦਿੱਤਾ। ਅੜਬੰਗੀ ਫਰਾਰ ਹੋ ਗਿਆ। ਪੁਲੀਸ ਚੌਕੀ ਵਾਲਿਆਂ ਨੇ ਸਮੇਤ ਗੁਰੂ ਹਰੀ ਸਿੰਘ ਦੇ, ਸਾਰੇ ਕੂਕਿਆਂ ਨੂੰ ਇਕ ਜਗ੍ਹਾ (ਪਸ਼ੂ ਤਬੇਲਾ) ਵਿਚ ਡੱਕ ਕੇ ਬਾਹਰੋਂ ਜਿੰਦਰਾ ਲਾ ਦਿੱਤਾ ਸੀ। ਇਸ ਤੇ ਐਸ.ਪੀ. ਵਾਰਬਰਟਨ ਦੇ ਇਸ ਕੇਸ ਵਿਚ ਗੁਰੂ ਹਰੀ ਸਿੰਘ ਦੀ ਗਿਰਫਤਾਰੀ ਦੇ ਸਾਰੇ ਮਨਸੂਬੇ ਧਰੇ ਰਹਿ ਗਏ। ਦੂਜਾ ਗੇਂਦੇ ਦਾ ਕਤਲ ਭੈਣੀ ਸਾਹਿਬ, ਜਿੱਥੇ ਉਸ ਦੀ ਡਿਊਟੀ ਸੀ, ਉਸ ਦੀ ਜੂਹ ਤੋਂ ਬਾਹਰ ਹੋਇਆ ਸੀ। ਉਹ ਹੱਥ ਮਲਦਾ ਵਾਪਸ ਆ ਗਿਆ। ਪਿੰਡ ਵਿਚੋਂ ਮੌਕੇ ਦਾ ਗਵਾਹ ਵੀ ਕੋਈ ਨਾ ਬਣਿਆ।

ਕੁਝ ਦਿਨ ਬਾਅਦ ਐਸ.ਪੀ. ਨੂੰ ਸੂਹ ਮਿਲੀ ਕਿ ਅੜੰਬਗੀ ਰਿਆਸਤ ਬੀਕਾਨੇਰ, ਰਿਆਸਤ ਬਹਾਵਲਪੁਰ ਅਤੇ ਅੰਗਰੇਜ਼ੀ ਜ਼ਿਲ੍ਹੇ ਫੀਰੋਜ਼ਪੁਰ ਦੇ ਤਿੱਹਦੇ ਤੇ ਵਿਚਰ ਰਿਹਾ ਹੈ। ਉਹਨੂੰ ਪੁਲੀਸ ਇੰਸਪੈਕਟਰ ਦਲੀਪ ਸਿੰਘ ਖੰਡਾ, ਥਾਣੇਦਾਰ ਫਜ਼ਲੇ ਕਰੀਮ ਅਤੇ ਹੋਰ ਅਮਲੇ ਫੈਲੇ ਨਾਲ ਮੈਕਲੋਡ ਗੰਜ ਨੂੰ ਕੂਚ ਕੀਤਾ। ਇੱਥੇ ਅੜਬੰਗੀ ਝੁੱਗੀਆਂ ਬਣਾ ਕੇ ਟਿਬਿਆਂ ਵਿਚ

ਲੁਕ ਛਿੱਪ ਕੇ ਰਹਿੰਦਾ ਸੀ। ਆਪਣੀ ਉਪਜੀਵਿਕਾ ਲਈ ਉਹ ਵਾਣ ਵੱਟ ਕੇ ਤੇ ਮੂਹੜੇ ਬਣਾ ਕੇ ਗੁਜਾਰਾ ਕਰਦਾ ਸੀ। ਉਸ ਦਾ ਆਪਣਾ ਖੁਫੀਆ ਤੰਤਰ ਤੇ ਆਪਣੀ ਫੋਰਸ ਵੀ ਸੀ ਜੋ ਹਰ ਨਵੀਂ ਘਟਨਾ ਦੀ ਜਾਣਕਾਰੀ ਉਹਨੂੰ ਪੁਚਾਉਂਦੇ ਸਨ। ਉਹ ਭੇਸ ਬਦਲਣ ਵਿਚ ਮਾਹਰ ਸੀ। ਇਸ ਇਲਾਕੇ ਦੀ ਇਕ ਬਹੁਤ ਸੂਝਵਾਨ ਯੁਵਤੀ ਵੀ ਉਹਦੇ ਆਪਣੇ ਲੋਕਾਂ ਵਿਚ ਸ਼ਾਮਲ ਸੀ। ਇਸ ਕੁੜੀ ਨੇ ਤਾਂ ਇੰਸਪੈਕਟਰ ਖੰਡੇ ਨੂੰ ਕਾਬੂ ਕਰ ਲਿਆ ਅਤੇ ਅੜਬੰਗੀ ਨੇ ਇਕ ਬਾਣੀਏ ਦਾ ਭੇਸ ਧਾਰ ਕੇ ਵਾਰਬਰਟਨ ਨੂੰ ਛਲ ਕੇ ਕਾਬੂ ਕਰ ਲਿਆ। ਪਰ ਘਰ ਆਏ ਦੁਸ਼ਮਣ ਦੀ ਵੀ ਸੇਵਾ ਕਰਨ ਵਾਲੇ ਕੂਕਿਆਂ ਦੇ ਉੱਚੇ ਨੈਤਿਕ ਗੁਣਾਂ ਸਦਕਾ ਉਹਦੀ ਖਾਤਰ ਕੀਤੀ। ਉਹ ਬਾਣੀਏ ਨੂੰ ਅੜਬੰਗੀ ਨੂੰ ਫੜਾਉਣ ਤੇ ਇਨਾਮ ਵਿਚ ਇਕ ਸੁਨਹਿਰੀ ਮੁੱਠ ਵਾਲੀ ਛੜੀ ਦੇਣ ਦਾ ਵਾਅਦਾ ਕਰ ਕੇ ਗਿਆ ਸੀ ਤਾਂ ਦੂਜੀ ਵੇਰ ਅੜਬੰਗੀ ਨੇ ਬਟਨ ਨੂੰ ਫਿਰ ਕਾਬੂ ਕਰ ਕੇ ਛੜੀ ਵੀ ਠੱਗ ਲਈ, ਜੋ ਉਸ ਗੁਰੂ ਹਰੀ ਸਿੰਘ ਨੂੰ ਭੈਣੀ ਸਾਹਿਬ ਜਾ ਭੇਟਾ ਕੀਤੀ, ਜਿਹਨੂੰ ਵੇਖ ਕੇ ਬਟਨ ਦਿਲ ਵਿਚ ਬੜਾ ਕੁੜ੍ਹਿਆ ਸੀ ਤੇ ਗੁਰੂ ਹਰੀ ਸਿੰਘ ਜੀ ਨੇ ਮਾਈ ਜਿਉਣ ਕੌਰ ਜੀ ਨੂੰ ਉਹ ਛੜੀ ਸਾਂਭਣ ਲਈ ਤਾਕੀਦ ਕੀਤੀ ਸੀ ਕਿ ਸਤਿਗੁਰੂ (ਰਾਮ ਸਿੰਘ) ਜੀ ਆਉਣਗੇ ਤਾਂ ਛੜੀ ਉਹਨਾਂ ਦੇ ਹੱਥਾਂ ਵਿਚ ਸੋਭਾ ਪਾਵੇ ਗੀ। ਫਿਰ ਅੜਬੰਗੀ ਨੇ ਬਟਨ ਨੂੰ ਇਹ ਵੀ ਦੱਸਿਆ ਕਿ ੧੦-੧੫ ਦਿਨ ਬਾਅਦ ਉਹ ਗੁਰੂ ਹਰੀ ਸਿੰਘ ਦੇ ਦਰਸ਼ਨ ਕਰਨ ਭੈਣੀ ਸਾਹਿਬ ਜਾਏਗਾ। ਉਦੋਂ ਜ਼ੋਰ ਅਜਮਾਈ ਕਰ ਲਵੀਂ ਤੇ ਐਤਕੀਂ ਅੜਬੰਗੀ ਲੁਧਿਆਣੇ ਲੱਤਾਂ ਨੂੰ ਬੰਨ੍ਹਣ ਵਾਲੀਆਂ ਪੱਟੀਆਂ ਖਰੀਦਦਾ ਫੜਿਆ ਗਿਆ। ਉਸ ਨੂੰ ਜਿਹਲ ਵਿਚ ਡੱਕ ਦਿਤਾ ਗਿਆ। ਉਸ ਦੀ ਬੀਰਤਾ ਦੇ ਕਿੱਸੇ ਸੁਣ ਕੇ ਬਟਨ ਦੀ ਪੁੱਤਰੀ ਸੋਫੀਆ ਉਹਨੂੰ ਜਿਹਲ ਵਿਚ ਮਿਲਣ ਆਉਂਦੀ ਹੈ। ਅੰਗਰੇਜ਼ ਜਿਹਲ ਸੁਪਰੀਡੈਂਟ ਉਸਦੇ ਅਛੋਹ ਰੂਪ ਦਾ ਦੀਵਾਨਾ ਹੈ। ਉਹ ਅੜਬੰਗੀ ਨੂੰ ਇਹ ਰਸਤਾ ਛੱਡਣ ਲਈ ਆਪਣੇ ਨਾਲ ਵਿਆਹ ਦੀ ਪੇਸ਼ਕਸ਼ ਕਰਦੀ ਹੈ, ਜਿਸ ਬਾਦ ਉਹਨੂੰ ਪੁਲੀਸ ਇੰਸਪੈਕਟਰ ਬਣਾ ਦਿਤਾ ਜਾਏਗਾ। ਅੜਬੰਗੀ ਉਸਦੀ ਇਹ ਪੇਸ਼ਕਸ਼ ਠੁਕਰਾ ਦਿੰਦਾ ਹੈ, "ਇਕ ਪਾਸੇ ਕੌਮ ਲਈ ਕਾਇਮ ਰਹਿਣ ਵਾਲੀ ਸ਼ਹਾਦਤ ਹੈ। ਦੂਜੇ ਪਾਸੇ ਚਾਰ ਦਿਨ ਦੀ ਕੂੜੀ ਸ਼ੁਹਰਤ ਅਤੇ ਸਦਾ ਨਾਂ ਰਹਿਣ ਵਾਲੀ ਡੈਣ ਦੌਲਤ ਹੈ। ਮੈਨੂੰ ਨਾ ਈਮਾਨ ਹੀਣ ਦੌਲਤ ਦੀ ਲੋੜ ਹੈ ਨਾ ਧਰਮ-ਹੀਣ ਹੁਸਨ ਦੀ। ਮੈਂ ਮੌਤ ਮਹਿਬੂਬਾ ਨੂੰ ਪਿਆਰ ਗਲਵੱਕੜੀ ਪਾ ਕੇ ਦੇਸ਼ ਆਜ਼ਾਦੀ ਲਈ ਮਰਨ ਨੂੰ ਸਦੀਵੀ ਜ਼ਿੰਦਗੀ ਸਮਝ ਕੇ ਅਲਿੰਗਨ ਕਰਨਾ ਚਾਹੁੰਦਾ ਹਾਂ ਪਰ ਪਤਾ ਨਹੀਂ ਮੇਰੀ ਇਹ ਮੌਤ ਮਾਸ਼ੂਕਾ ਮੈਨੂੰ ਕਿਉਂ ਨਹੀਂ ਅਪਨਾ ਰਹੀ ? ਮੈਨੂੰ ਆਸਾਰ ਨਜ਼ਰ ਆ ਰਹੇ ਹਨ ਕਿ ਸ਼ਾਇਦ ਮੇਰੀ ਇਹ ਇਸ ਵਾਰ ਦੀ ਖਾਹਿਸ਼ ਵੀ ਪੂਰੀ ਨਾ ਹੋ ਸਕੇ। ਕਿਉਂਕਿ ਸ਼ਗਨ ਨਹੀਂ ਚੰਗੇ ਹੋ ਰਹੇ ਮਿਸ ਸੋਫੀਆ।"[4]

ਸੋਫੀਆ ਉਸ ਨੂੰ ਦੱਸਦੀ ਹੈ ਕਿ ਉਸਦੇ ਪਿਤਾ ਨੇ ਜੋ ਮੌਕੇ ਦਾ ਗਵਾਹ ਗੇਂਦਾ, ਕਤਲ ਕੇਸ ਵਿਚ ਉਸਦੇ ਖਿਲਾਫ ਬਣਾਇਆ ਹੈ, ਪੰਜੇਟਾ ਪਿੰਡ ਦਾ ਪੀਰਾਂ ਦਿੱਤਾ ਚਮਾਰ, ਉਹ ਅੱਖਾਂ ਤੋਂ ਬਿਲਕੁਲ ਅੰਨ੍ਹਾ ਹੈ। ਅੜਬੰਗੀ ਨੂੰ ਭਾਵੇਂ ਇਹ ਜਾਣਕਾਰੀ ਉਸਦੇ ਆਪਣੇ ਸੂਤਰਾਂ ਤੋਂ ਪਹਿਲਾਂ ਵੀ ਮਿਲ ਗਈ ਹੈ ਪਰ ਉਹ ਸੋਫੀਆ ਨੂੰ ਆਪਣੀ ਚੰਗੀ ਭੈਣ ਆਖ ਕੇ ਉਸਦਾ ਧੰਨਵਾਦ ਕਰਦਾ ਹੈ। ਬਟਨ ਦੀ ਵਜ੍ਹਾ ਕਰਕੇ ਇਕ ਡਾਕੇ ਵਿਚ ਨਿਰਦੋਸ਼ ਫਸਿਆ ਸੱਜਣ ਸਿੰਘ ਇਹ ਜਾਣ ਕੇ ਕਿ ਇਹ ਬਟਨ ਦੀ ਪੁੱਤਰੀ ਹੈ ਉਸ ਤੇ ਤਿੱਖੇ ਕੰਢਿਆ ਵਾਲੀ ਲੋਹੇ ਦੀ ਬਾਟੀ ਨਾਲ ਹਮਲਾ ਕਰ ਦਿੰਦਾ ਹੈ। ਅੜਬੰਗੀ ਵਿਚਾਲੇ ਆ ਕੇ ਕੁੜੀ ਨੂੰ ਬਚਾ ਲੈਂਦਾ ਹੈ ਅਤੇ ਆਪ ਜ਼ਖਮੀ ਹੋ ਜਾਂਦਾ ਹੈ। ਫਿਰ ਉਹ ਸੋਫੀਆ ਰਾਹੀਂ ਬਟਨ ਤੋਂ ਸੱਜਣ ਸਿੰਘ ਨੂੰ ਵੀ ਇਸ ਝੂਠੇ ਮੁਕਦਮੇ ਵਿਚੋਂ ਰਿਹਾ ਕਰਵਾ ਕੇ ਸੱਜਣ ਸਿੰਘ ਨੂੰ ਸੋਫੀਆ ਤੋਂ ਮਾਫੀ ਦਿਵਾ ਦਿੰਦਾ ਹੈ। ਉਹ ਬੁਰੇ ਨੂੰ ਨਹੀਂ ਬੁਰਿਆਈ ਨੂੰ ਨਫਰਤ ਕਰੋ, ਇਸ ਸਿਧਾਂਤ ਨੂੰ ਪਰਚਾਰਦਾ ਹੈ। ਜਨਮ ਤੋਂ ਹੀ ਕੋਈ ਕਾਤਲ ਜਾਂ ਚੋਰ, ਡਾਕੂ ਨਹੀਂ ਹੁੰਦਾ। ਸਗੋਂ ਹਾਲਾਤ ਹੀ ਮਨੁੱਖ ਨੂੰ ਅਪਰਾਧੀ ਬਣਾਉਂਦੇ ਹਨ ਅਤੇ ਜੇ ਇਹੋ ਜਹੇ ਹਾਲਾਤ ਹੀ ਬਦਲ ਦਿਤੇ ਜਾਣ ਤਾਂ ਬੰਦੇ ਤਾਂ ਦੇਵਤੇ ਹੋ ਜਾਣ।

ਮੌਕੇ ਦੇ ਗਵਾਹ ਦੇ ਸੁਜਾਖੇ ਹੋਣ ਦਾ ਝੂਠ ਫੜਿਆ ਜਾਂਦਾ ਹੈ ਤਾਂ ਅੜਬੰਗੀ ਬਰੀ ਹੋ ਜਾਂਦਾ ਹੈ। ਜਿਹਲ ਵਿਚ ਕੋਠੀ ਲਾਉਣ ਬਾਅਦ ਜਦੋਂ ਉਹਨੂੰ ਤੋਲਿਆ ਜਾਂਦਾ ਹੈ ਤਾਂ ਉਸ ਦਾ ਭਾਰ ਵਧ ਜਾਂਦਾ ਹੈ ਜੋ ਸਾਬਤ ਕਰਦਾ ਹੈ ਕਿ ਅੜਬੰਗੀ ਮਰਨ ਜਿਉਣ ਦੀਆਂ ਗਿਣਤੀਆਂ ਮਿਣਤੀਆਂ ਤੋਂ ਉੱਪਰ ਉੱਠ ਚੁੱਕਾ ਹੈ। ਉਹ ਆਪਣੇ ਹਮਲਾਵਰ ਨੂੰ ਨਾ ਸਿਰਫ ਮਾਫ ਕਰ ਸਕਦਾ ਹੈ ਸਗੋਂ ਕੈਦ ਤੋਂ ਰਿਹਾ ਵੀ ਕਰਵਾ ਸਕਦਾ ਹੈ। ਜੇ ਕੋਈ ਵੱਡੀ ਸਾਮੀ ਉਸਦੇ ਕਾਬੂ ਆ ਜਾਵੇ ਤਾਂ ਉਸ ਦਾ ਸਾਰਾ ਮਾਲ ਗਰੀਬਾਂ, ਅਨਾਥਾਂ, ਲੋੜਵੰਦਾਂ, ਵਿਚ ਵੰਡ ਦਿੰਦਾ ਹੈ। ਸੈਸ਼ਨ ਜੱਜ ਅੜਬੰਗੀ ਨੂੰ ਗੇਂਦੇ ਵਾਲੇ ਕੇਸ ਵਿਚੋਂ ਮੌਕੇ ਦੀ ਗਵਾਹੀ ਨਾ ਹੋਣ ਕਾਰਨ ਬਰੀ ਕਰ ਦਿੰਦਾ ਹੈ ਤੇ ਪੀਰਾਂ ਦਿੱਤੇ ਨੂੰ ਝੂਠੀ ਗੁਆਹੀ ਦੇਣ ਲਈ ਜੁਰਮਾਨਾ ਕਰਦਾ ਹੈ। ਉਸ ਦਾ ਜੁਰਮਾਨਾ ਗੁਰੂ ਹਰੀ ਸਿੰਘ ਜੀ ਆਪਣੇ ਸਿੰਘਾਂ ਤੋਂ ਭਰਵਾ ਕੇ, ਬੁਰੇ ਨਾਲ ਭਲਾ ਕਰਨ ਦਾ ਵੱਲ ਦੱਸਦੇ ਹਨ।

ਅੜਬੰਗੀ ਦੇ ਬੰਦੇ ਅੰਗਰੇਜ਼ਾਂ ਦੇ ਝੋਲੀ ਚੁੱਕਾਂ ਨੂੰ ਲੁੱਟਦੇ ਸਨ। ਅੜਬੰਗੀ ਹੁਣੇ ਇੱਥੇ ਹੁੰਦਾ ਹਾਂ ਹੁਣੇ ਛਲੇਡੇ ਜਿਉਂ

੨੦-੨੫ ਕੋਹ ਦਾ ਪੈਂਡਾ ਕਰ ਕੇ ਉੱਥੇ ਹੁੰਦਾ। ਕਈ ਵੇਰ ਆਪਣੇ ਕਿਸੇ ਬੰਦੇ ਦਾ ਲੁੱਟਿਆ ਹੋਇਆ ਮਾਲ ਕਢਾਉਣ ਵਾਸਤੇ ਵੀ ਉਹਨਾਂ ਨੂੰ ਡਾਕਾ ਮਾਰਨਾ ਪੈਂਦਾ ਜਾਂ ਪਵਾਉਣਾ ਪੈਂਦਾ। ਆਪਣਾ ਜੀਵਨ ਫਲਸਫਾ ਵੀ ਸੰਤ ਜੀ ਇਸ ਨਾਵਲ ਵਿਚ ਥਾਂ ਪੁਰ ਥਾਂ ਦਰਜ ਕਰਦੇ ਹਨ " ਲਾਹਣਤ ਹੈ ਅਜੇਹੇ ਕਾਨੂੰਨ ਤੇ ਕਾਨੂੰਨ ਬਨਾਉਣ ਵਾਲਿਆਂ ਤੇ, ਜਿਸ ਨਾਲ ਗਰੀਬ ਭੁੱਖੇ ਮਰਨ ਤੇ ਅਮੀਰ ਮੌਜਾਂ ਕਰਨ।"[5] ਇਕ ਡਾਕਾ ਜੋ ਸਰਦੂਲ ਗੜ੍ਹ ਪਿਆ ਸੀ, ਅੜਬੰਗੀ ਜੀ ਦੇ ਕਿਸੇ ਮਿੱਤਰ ਦਾ ਲੁੱਟਿਆ ਮਾਲ ਵਾਪਸ ਕਰਾਉਣ ਲਈ ਉਸ ਵਿਚ ਉਹਨਾਂ ਦੀ ਗਰਿਫਤਾਰੀ ਲਈ ਸ੍ਰ. ਮਹਾਂ ਸਿੰਘ ਪਟਿਆਲਾ ਸੀ.ਆਈ.ਡੀ. ਦਾ ਵੱਡਾ ਅਫਸਰ ਇਲਾਕੇ ਵਿਚ ਕੱਪੜਾ ਵੇਚਣ ਵਾਲੇ ਦੇ ਭੇਸ ਵਿਚ ਫਿਰਦਾ ਸੀ। ਅੜਬੰਗੀ ਜੀ ਦੀ ਵਫਾਦਾਰ ਜਨਤਾ ਨੇ ਉਹਨੂੰ ਪਕੜ ਲਿਆ। ਅੜਬੰਗੀ ਨੇ ਨਾ ਸਿਰਫ ਉਸਨੂੰ ਲੋਕਾਂ ਦੀ ਕੁੱਟ ਤੋਂ ਬਚਾਇਆ, ਇੱਕ ਵੇਰ ਨਾਲੀ (ਘਗਰ) ਦੇ ਕੰਢੇ ਇੱਕ ਖੂੰਖਾਰ ਜਾਨਵਰ ਜਦੋਂ ਇਸ ਨੂੰ ਮਾਰਨ ਹੀ ਵਾਲ ਸੀ ਅੜਬੰਗੀ ਦੇ ਬਰਛੇ ਨੇ ਉਹਦੀ ਰਾਖੀ ਕੀਤੀ। ਜਦੋਂ ਕੋਈ ਉਹਨਾਂ ਬਾਰੇ ਟਿਕਾਣਾ ਪੁੱਛਦਾ ਹੈ ਤੇ ਲੋਕ ਕਹਿੰਦੇ ਹਨ। "ਸਾਰਾ ਜੰਗਲ ਉਹਨਾਂ ਦਾ ਘਰ ਹੈ ਸਾਰਾ ਮਾਲਵਾ ਤੇ ਬਾਂਗਰ ਉਹਨਾ ਦਾ ਟਿਕਾਣਾ ਹੈ।" ਤੇ ਫਿਰ ਇਕ ਦਿਨ ਜਦੋਂ ਸ੍ਰ. ਮਹਾਂ ਸਿੰਘ ਨਾਲੀ ਵਿਚ ਅਚਾਨਕ ਕੁੱਦੇ ਅੜਬੰਗੀ ਜੀ ਦੇ ਸਿਰ ਤੇ ਪਿਸਤੌਲ ਦਾ ਨਿਸ਼ਾਨਾ ਤਾਣਦਾ ਹੈ ਤਾਂ ਇਹ ਇਕ ੧੪ ਸਾਲਾ ਰੁੜਦੇ ਜਾਂਦੇ ਬੱਚੇ ਨੂੰ ਬਾਹਰ ਕੱਢ ਕੇ ਲਿਆ ਰਹੇ ਹਨ ਤੇ ਕਹਿੰਦੇ ਹਨ ਕਿ ਬੱਚਾ ਅਜੇ ਗਰਮ ਹੈ। ਇਹਦੇ ਸੁਆਸ ਚੱਲਦੇ ਹਨ। ਇਸਨੂੰ ਬਚਾ ਲਈਏ ਫਿਰ ਸਰਦਾਰ ਜੀ ਤੁਸੀਂ ਮੈਨੂੰ ਹੱਥ ਕੜੀ ਲਾ ਸਕਦੇ ਹੋ। ਸ੍ਰ. ਮਹਾਂ ਸਿੰਘ ਇਹ ਵੇਖਕੇ ਹੈਰਾਨ ਰਹਿ ਜਾਂਦਾ ਹੈ ਕਿ ਜਿਸ ਬੱਚੇ ਨੂੰ ਅੜਬੰਗੀ ਨੇ ਹੁਣੇ ਪਾਣੀ ਵਿਚ ਕੁੱਦ ਕੇ ਬਚਾਇਆ ਹੈ। ਉਹ ਤਾਂ ਨਾਲੀ ਵਿਚ ਮੱਛੀਆਂ ਫੜਨ ਗਿਆ ਉਸੇ ਦਾ ਪੁੱਤਰ ਕਰਮਜੀਤ ਹੈ। ਸਰਦਾਰ ਮਹਾਂ ਸਿੰਘ ਹੁਣ ਇਕ ਬਦਲਿਆ ਮਨੁੱਖ ਹੈ। ਉਹ ਰਿਆਸਤੀ ਸਰਕਾਰ ਦੀ ਨੌਕਰੀ ਛੱਡ ਕੇ ਗੁਰੂ ਹਰੀ ਸਿੰਘ ਜੀ ਦੇ ਚਰਨਾਂ ਵਿਚ ਸ੍ਰੀ ਭੈਣੀ ਸਾਹਿਬ ਪੁੱਜ ਜਾਂਦਾ ਹੈ। ਬਾਕੀ ਉਮਰ ਉੱਥੇ ਹੀ ਬਿਤਾਉਂਦਾ ਹੈ। ਲੇਖਕ ਨੇ ਉਸ ਦੇ ਦਰਸ਼ਨ ਕੀਤੇ ਸਨ ਅਤੇ ਉਹਨੇ ੧੯੧੭ ਈ. ਵਿਚ ਸ੍ਰੀ ਭੈਣੀ ਸਾਹਿਬ ਅੰਤਿਮ ਸੁਆਸ ਲਏ। ਭਗਵਾਨ ਸਿੰਘ ਅੜਬੰਗੀ ਵੀ ਸ੍ਰੀ ਭੈਣੀ ਸਾਹਿਬ, ਖਰਾਸ ਵਾਲੇ ਕੋਠੇ ਵਿਚ ੧੯੧੨ ਈ. ਵਿਚ ਹੁਕਮ ਸੱਤ ਹੋਏ ਸਨ। ਇਉਂ ਅੜਬੰਗੀ ਨਾਵਲ ਵਿਚ ਹਕੀਕਤ ਅਤੇ ਕਲਪਨਾ ਦੇ ਸੁਮੇਲ ਨਾਲ ਚੱਕਰਵਰਤੀ ਜੀ ਨੇ ਇਕ ਸੂਰਮੇ ਅਤੇ ਉਸਦੇ ਪੰਥ ਦੀ ਗੌਰਵਗਾਥਾ ਸਫਲਤਾਪੂਰਵਕ ਪੇਸ਼ ਕੀਤੀ ਹੈ।

ਤੀਸਰਾ ਨਾਵਲਿਟ ਹੈ "ਜੈ"। ਇਸਦੇ ਕੁੱਲ ੧੯ ਕਾਂਡ ਹਨ। ਸੁਤੰਤਰ ਪੰਜਾਬ ਦੇ ਆਖਰੀ ਪਰਧਾਨ ਮੰਤਰੀ ਲਾਲ ਸਿੰਘ ਨੇ ਇਸ ਨੂੰ ਆਪਣੇ ਪੁੱਤਰਾਂ ਵਾਂਗ ਪਾਲਿਆ ਸੀ। ਇਸ ਦਾ ਪਿਤਾ ਦਿਆਲ ਸਿੰਘ ਬਹਾਦਰਗੜ੍ਹ ਵਾਲਾ ਸਿੱਖ ਸੈਨਾ ਦਾ ਇਕ ਉਘਾ ਸਰਦਾਰ ਸੀ। ਉਹ ਕਸੂਰ ਦੀ ਲੜਾਈ ਵਿਚ ਮਾਰੇ ਗਏ ਹਨ। ਇਕ ਪੁੱਤਰ ਤੇ ਇਕ ਧੀ ਸੀ। ਪੁੱਤਰ ਦੇ ਮਰਨ ਬਾਦ ਉਹਨਾ ਦੀ ਵਿਧਵਾ ਵੀ ਲੜਕੀ ਨੂੰ ਛੱਡ ਕੇ ਮਰ ਗਈ। ਇਸ ਤਰ੍ਹਾਂ ਇਹ ਹੋਣਹਾਰ, ਹੁੰਦਲ ਹੇੜ ਤੇ ਖੂਬਸੂਰਤ ਲੜਕੀ ਸ਼ੇਰੇ ਪੰਜਾਬ ਤੋਂ ਲੈ ਕੇ ਰਾਜਾ ਲਾਲ ਸਿੰਘ ਨੇ ਪਾਲੀ ਸੀ। ਇਹ ਤੇ ਇਸ ਦੇ ਨਾਲ ਦੀਆਂ ੨੦-੨੫ ਹੋਰ ਲੜਕੀਆਂ ਮਰਦਾਵੇਂ ਵੇਸ ਵਿਚ ਘੋੜਿਆਂ ਤੇ ਸਵਾਰ ਹੋ ਕੇ ਲਾਹੌਰ ਦੇ ਨੇੜੇ ਰਾਵੀ ਦੇ ਬੇਲਿਆਂ ਵਿਚ ਘੁੰਮਦੀਆਂ ਫਿਰਦੀਆਂ ਸ਼ਿਕਾਰ ਖੇਡਦੀਆਂ। ਸਿੱਖ ਸੈਨਾ ਦੇ ਸੂਬੇਦਾਰ ਮੇਜਰ ਸ੍ਰ. ਕਾਹਨ ਸਿੰਘ ਉਸ ਲੜਕੀ ਦੇ ਫੌਜੀ ਟਰੇਨਿੰਗ ਦੇ ਸਿੱਖਿਆ ਦਾਤਾ ਸਨ। ਉਹ ਘੋੜ ਸਵਾਰੀ, ਨੇਜ਼ਾ ਬਾਜ਼ੀ, ਗੱਤਕਾ, ਭਲੱਥਾ, ਤੀਰ, ਤਲਵਾਰ, ਬੰਦੂਕ ਚਲਾਉਣ ਵਿਚ ਨਿਪੁੰਨ ਹੋ ਚੁੱਕੀ ਸੀ। ਉਹ ਬਹੁਤ ਖੂਬਸੂਰਤ ਕਿਸਮ ਤੇ ਸੁਰੀਲੀ ਆਵਾਜ਼ ਦੀ ਮਾਲਕ ਸੀ। ਘੋੜ ਸਵਾਰੀ ਦੇ ਦੌਰਾਨ ਉਹ ਕਈ ਤਰ੍ਹਾਂ ਦੇ ਕਰਤਬ ਕਰਨ ਦੇ ਸਮਰੱਥ ਸੀ। ਉਹ ਅੱਥਰੀ, ਮੂੰਹ ਜ਼ੋਰ ਤੇ ਅਮੋੜ ਵੀ ਸੀ। ਸ਼ਿਕਾਰ ਦੌਰਾਨ ਫੱਟੜ ਹੋਏ ਜਾਨਵਰਾਂ ਨੂੰ ਤੜਫਦਿਆਂ, ਲੁੱਛਦਿਆਂ, ਮਰਦਿਆਂ ਵੇਖ ਕੇ ਹੱਸਣਾ ਉਸਦਾ ਗਵਾਰੂ ਸ਼ੁਗਲ ਸੀ। ਭਗਵਾਨ ਸਿੰਘ ਨਾਂ ਦੇ ਇਕ ਰਿਸ਼ਟ ਪੁਸ਼ਟ ਜੁਆਨ ਦਾ ਰਾਜਾ ਲਾਲ ਸਿੰਘ ਪਾਸ ਆਉਣ ਜਾਣ ਸੀ ਉਸ ਤੋਂ ਵੀ "ਜੈ" ਨੂੰ ਸ਼ਸਤਰ ਵਿਦਿਆ, ਭੁਲੱਥੇ ਦੇ ਕਈ ਹੱਥ ਸਿਖਾਏ ਗਏ। ਸੂਬੇਦਾਰ ਮੇਜਰ ਸਿੰਘ ਸ੍ਰ. ਕਾਹਨ ਸਿੰਘ ਦੱਸਦੇ ਹਨ ਕਿ ਉਹਨਾਂ ਦੀ ਸੈਨਾ ਵਿਚ ਇਕ ਸੈਨਿਕ (ਸਤਿਗੁਰੂ ਰਾਮ ਸਿੰਘ) ਨੇ ਉਹਨਾਂ ਦੇ ਜੀਵਨ ਵਿਚ ਤਬਦੀਲੀ ਲਿਆਂਦੀ ਹੈ। ਇਸ ਲਈ ਜੈ ਨੂੰ ਵੀ ਹੁਣ ਸ਼ਿਕਾਰ ਜੀਵ ਹਿੰਸਾ ਆਦਿ ਤੋਂ ਰੋਕਿਆ ਜਾਵੇ ਜੇ ਸ਼ਿਕਾਰ ਜ਼ਰੂਰ ਹੀ ਕਰਨਾ ਹੈ ਤਾਂ ਲੋਕਾਂ ਨੂੰ ਦੁੱਖ ਦੇਣ ਵਾਲੇ ਖੂੰਖਾਰ ਜਨਵਰਾਂ ਸ਼ੇਰ ਚਿਤਰੇ ਆਦਿ ਦਾ ਕੀਤਾ ਜਾਵੇ। ਮੇਜਰ ਸਾਹਿਬ ਦੀ ਸਿਖਿਆ ਨਾਤੇ ਬੇਲੇ ਵਿਚ ਜੰਗਲੀ ਪਸ਼ੂ ਪੰਛੀਆਂ ਵਿਚ ਘਿਰੇ ਅਡੋਲ ਬੰਦਗੀ ਵਿਚ ਲੀਨ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾ ਦਾ ਵੀ ਜੈ ਤੇ ਬਹੁਤ ਪ੍ਰਭਾਵ ਪੈਂਦਾ ਹੈ। ਉਹ ਜੀਵ ਹਿੰਸਾ ਤੋਂ ਮੂੰਹ ਮੋੜ ਲੈਂਦੀ ਹੈ ਨਾਲ ਦੀਆਂ ਸਹੇਲੀਆਂ ਬਹੁਤ ਵਰਜਦੀਆਂ ਹਨ ਕਿ ਕੱਲ੍ਹ ਨੂੰ ਪਿਓ ਦਾ ਰਾਜ ਭਾਗ ਸੰਭਾਲਣਾ ਪੈ ਸਕਦਾ ਹੈ, ਛੱਡ ਇਹ ਸਾਧੂਆਂ ਵਾਲਾ ਸਭਾਉ। ਪਰ ਉਹ ਕੁੜੀ ਹੁਣ ਪਹਿਲਾਂ ਵਾਲੀ ਨਹੀਂ। ਭਗਵਾਨ ਸਿੰਘ ਅੜਬੰਗੀ ਤੋਂ ਵੀ ਉਚ ਨੈਤਿਕ ਗੁਣਾਂ ਦੀ ਸਿੱਖਿਆ ਉਸ ਨੂੰ ਮਿਲਦੀ ਹੈ। ਚੰਗੇ ਪੁਰਖਾਂ ਦੀ

ਸੰਗਤ ਸਿਖਿਆ ਕਾਰਨ ਉਹ ਲਾਹੌਰ ਦਰਬਾਰ ਦੇ ਭਰਾ-ਮਾਰੂ, ਮਨੁੱਖ-ਮਾਰੂ ਹਿੰਸਕ ਵਾਤਾਵਰਣ ਵਿਚ ਵੀ ਚੰਗੇ ਸੰਸਕਾਰਾਂ ਨਾਲ ਪਰਵਾਨ ਚੜ੍ਹਦੀ ਹੈ।

ਇਸੇ ਸਮੇਂ ਅੰਗਰੇਜ਼ਾਂ ਤੇ ਸਿੱਖਾਂ ਦੀ ਲੜਾਈ ਲੱਗਣ ਵਾਲੀ ਹੈ। ਰਾਜਾ ਲਾਲ ਸਿੰਘ ਦੇ ਘਰ ਜੋ ਮਾਈ ਕਰਨ ਕੌਰ ਹੈ ਉਸ ਦੀ ਸੇਵਾਦਾਰਨੀ, ਉਹ ਚਾਹੁੰਦੀ ਹੈ ਕਿ ਉਸ ਦੇ ਦੋਹਾਂ ਪੁੱਤਰਾਂ ਨੂੰ ਸਿਖ ਸੈਨਾ ਵਿਚ ਭਰਤੀ ਕਰ ਲਿਆਂ ਜਾਵੇ ਤਾਂ ਕਿ ਉਹ ਦੇਸ਼ ਦੀ ਰਾਖੀ ਕਰਨ ਅਤੇ ਮੈਦਾਨੇ ਜੰਗ ਵਿਚ ਵੈਰੀਆਂ ਨਾਲ ਦੋ ਦੋ ਹੱਥ ਕਰਨ। ਰਾਜਾ ਕਹਿੰਦਾ ਹੈ ਕਿ ਮਾਈ ਤੇਰੇ ਦੋ ਹੀ ਪੁੱਤਰ ਹਨ ਮੋਹਨ ਸਿੰਘ ਅਤੇ ਕਰਤਾਰ ਸਿੰਘ। ਵੱਡਾ ਸੈਨਾ ਵਿਚ ਆ ਜਾਏਗਾ, ਛੋਟਾ ਤੇਰੀ ਸੇਵਾ ਕਰੇ ਗਾ। ਮਾਈ ਇਕ ਚਿੱਠੀ ਲਿਖਦੀ ਹੈ ਕਿ ਮੇਰੀ ਹੋਂਦ ਮੇਰੇ ਦੋਹਾਂ ਪੁੱਤਰਾਂ ਨੂੰ ਦੇਸ਼ ਸੇਵਾ ਦਾ ਮੌਕਾ ਨਹੀਂ ਦੇ ਰਹੀ। ਉਹ ਆਪਣਾ ਸਿਰ ਕੱਟ ਕੇ ਦੇਸ਼ ਲਈ ਦੋਹਾਂ ਨੂੰ ਲੜਨ ਦਾ ਮੌਕਾ ਪਰਦਾਨ ਕਰਦੀ ਹੈ। ਇਕ ਇਹ ਮਾਈ ਕਰਨ ਕੌਰ ਹੈ ਦੇਸ਼ ਪ੍ਰੇਮ ਦੀ ਸਾਕਾਰ ਮੂਰਤ। ਦੂਜੇ ਬੰਨੇ ਰਾਜਾ ਲਾਲ ਸਿੰਘ ਤੇ ਸੈਨਾਪਤੀ ਤੇਜ ਸਿੰਘ ਹਨ ਜੋ ਦੇਸ਼ ਨੂੰ ਅੰਗਰੇਜ਼ਾਂ ਪਾਸ ਵੇਚਣ ਦੀਆਂ ਗੋਂਦਾਂ ਗੁੰਦ ਰਹੇ ਹਨ। 'ਜੈ' ਆਪਣੇ ਪਿਤਾ ਨੂੰ ਅਜੇਹੇ ਕਾਰਜ ਲਈ ਲਾਅਨਤਾਂ ਪਾਉਂਦੀ ਹੈ ਅਤੇ ਦੱਸਦੀ ਹੈ ਕਿ ਰਾਵੀ ਦੇ ਬੇਲੇ ਵਿਚ ਮਹਾਂਪੁਰਖ (ਸਤਿਗੁਰੂ ਰਾਮ ਸਿੰਘ ਜੀ) ਨੇ ਉਸਨੂੰ ਦੱਸਿਆ ਸੀ ਕਿ ਤੇਰਾ ਪਿਤਾ ਤਾਂ ਫਰੰਗੀਆਂ ਨਾਲ ਮਿਲ ਚੁੱਕਾ ਹੈ। ਓਦੋਂ ਮੈਂ ਗੁੱਸਾ ਕੀਤਾ ਸੀ ਪਰ ਹੁਣ ਪਰਤੱਖ ਵੇਖ ਲਿਆ ਹੈ। ਅੰਤ ਉਹ ਪਿਤਾ ਤੋਂ ਵਿਹਰ ਕੇ ਮਾਈ ਕਰਮ ਕੌਰ ਦੇ ਦੋਹਾਂ ਪੁੱਤਰਾਂ ਨਾਲ ਮਰਦਾਵੇਂ ਵੇਸ ਵਿਚ ਜੰਗ ਵਿਚ ਜਾਂਦੀ ਹੈ। ਮਾਈ ਦੇ ਦੋਵੇਂ ਪੁਤਰ ਸ਼ਹੀਦ ਹੁੰਦੇ ਹਨ ਤੇ ਜੈ ਫੱਟੜ। ਉਂਝ ਵੈਰੀ ਦਲਾਂ ਦੇ ਤਿੰਨਾਂ ਨੇ ਚੰਗੇ ਆਹੂ ਲਾਹੇ ਹਨ। ਇਕ ਅੰਗਰੇਜ ਕਰਨਲ ਬਾਕਰ ਉਸ ਦੇ ਹੁਸਨ ਦਾ ਦੀਵਾਨਾ ਉਸ ਦੀ ਭਾਲ ਕਰਵਾਉਂਦਾ ਹੈ ਫੱਟੜਾਂ ਤੇ ਮ੍ਰਿਤਕਾਂ ਵਿਚੋਂ। ਉਹ ਅੰਗਰੇਜ਼ ਅਧਿਕਾਰੀਆਂ ਪਾਸ ਪੁੱਜ ਜਾਂਦੀ ਹੈ ਜਿਥੇ ਉਸਦਾ ਇਲਾਜ ਹੁੰਦਾ ਹੈ ਤੇ ਉਹ ਹੌਲੀ ਹੌਲੀ ਠੀਕ ਹੋ ਜਾਂਦੀ ਹੈ। ਉਸ ਦਾ ਇਲਾਜ ਕਰਨ ਵਾਲੇ ਡਾਕਟਰ ਮਾਰਟਿਨ ਦੀ ਪੁੱਤਰੀ ਰੋਜ਼ਾ ਨਾਲ ਜੈ ਦਾ ਪ੍ਰੇਮ ਬਣ ਜਾਂਦਾ ਹੈ। ਉਸ ਤੋਂ ਉਹ ਅੰਗਰੇਜ਼ੀ, ਪੁਸ਼ਾਕ, ਨਾਚ ਆਦਿ ਵੀ ਸਿਖ ਜਾਂਦੀ ਹੈ। ਕਰਨਲ ਬਾਕਰ ਤੋਂ ਗੁਰੂ ਦੀ ਬਖਸ਼ੀ ਛੋਟੀ ਕਿਰਪਾਨ ਨਾਲ ਆਪਏ ਸਤ ਦੀ ਰਾਖੀ ਕਰਦੀ ਹੈ ਅਤੇ ਅੰਗਰੇਜ਼ ਉਸ ਨੂੰ ਪਲੋਭਨ ਦਿੰਦੇ ਹਨ ਕਿ ਉਹ ਗਵਰਨਰ ਜਨਰਲ ਦੇ ਲਾਹੌਰ ਆਉਣ ਤੇ ਉਹਨਾਂ ਨਾਲ ਨਾਚ ਕਰੇ। ਪਰ ਗਵਰਨਰ ਦੀ ਥਾਂ ਤੇ ਇਕ ਹੋਰ ਅੰਗਰੇਜ਼ ਅਫਸਰ ਇਲੀਅਟ ਆਉਂਦਾ ਹੈ। ਇਕ ਹੋਰ ਕੈਪਟਨ ਮੂਰ ਨਾਚ ਗਾਣੇ ਦੀ ਮਹਿਫਿਲ ਵਿਚ ਜੈ ਦੀ ਬਾਂਹ ਫੜਨ ਦੀ ਕੋਸ਼ਿਸ਼ ਕਰਦਾ ਹੈ ਤਾਂ ਉਹ ਉਸ ਦਾ ਹੱਥ ਕਿਰਪਾਨ ਨਾਲ ਕੱਟ ਦਿੰਦੀ ਹੈ। ਅੰਗਰੇਜ਼ ਅਧਿਕਾਰੀ ਉਸ ਤੋਂ ਆਪਣੇ ਢੰਗ ਨਾਲ ਬਦਲਾ ਲੈਂਦੇ ਹਨ। ਕੋਈ ਇਹੋ ਜਹੀ ਦੁਆਈ ਦਿਤੀ ਗਈ ਜਿਸ ਨਾਲ ਉਸ ਦਾ ਸਾਰਾ ਸਰੀਰ ਕੋਹੜੀ ਹੋ ਗਿਆ। ਨਕਸ਼ ਥੇ ਪਛਾਣ ਤੇ ਹੱਥਾਂ ਪੈਰਾਂ ਦੀਆਂ ਉਂਗਲਾਂ ਝੜ ਗਈਆਂ। ਸਰੀਰ ਵਿਚੋਂ ਪਾਕ ਦੁਰਗੰਧ ਆਉਣ ਕਰ ਕੇ ਕੋਈ ਕੋਲ ਨਹੀਂ ਖਲੋ ਸਕਦਾ। ਹੁਣ ਫਿਰ ਬਾਬਾ ਕਾਹਨ ਸਿੰਘ ਜੀ ਉਸ ਨੂੰ ਲਾਹੌਰ ਵਿਖੇ ਮਿਲਦੇ ਹਨ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਅਰਜ਼ ਕਰਦੇ ਹਨ। ਹੁਕਮ ਅਨੁਸਾਰ 'ਜੈ' ਜਿਸਨੂੰ ਹੁਣ ਨੰਦੀ ਕੋਹੜਨ ਕਹਿੰਦੇ ਹਨ ਸ੍ਰੀ ਭੈਣੀ ਸਾਹਿਬ ਪੁੱਜ ਜਾਂਦੀ ਹੈ। ਸਤਿਗੁਰੂ ਜੀ ਦੇ ਇਲਾਜ ਕਰਵਾਉਣ ਨਾਲ ਸਰੀਰ ਸਾਫ ਹੋ ਜਾਂਦਾ ਹੈ ਤੇ ਉਹ ਆਪਣੀ ਕ੍ਰਿਆ ਸਾਧਣ ਦੇ ਸਮਰੱਥ ਹੋ ਜਾਂਦੀ ਹੈ। ਸ. ਮੰਗਲ ਸਿੰਘ ਬਿਸ਼ਨਪੁਰੀਆ ਉਸ ਨੂੰ ਆਪਣੇ ਘਰ ਕੁਝ ਸਮਾਂ ਕਥਾ ਕੀਰਤਨ ਕਰਵਾਉਣ ਵੀ ਲੈ ਜਾਂਦਾ ਹੈ। ਪਰ ਉਸਦਾ ਅੰਤ ਸਮਾਂ ੨੯ ਜਨਵਰੀ ੧੯੧੪ ਈ. ਨੂੰ ਭੈਣੀ ਸਾਹਿਬ ਹੀ ਆਉਂਦਾ ਹੈ ਜਿੱਥੇ ਉਹ ਗੁਰੂ ਹਰੀ ਸਿੰਘ ਜੀ ਅਤੇ ਸਤਿਗੁਰੂ ਪਰਤਾਪ ਸਿੰਘ ਦੇ ਉਦੈ ਕਾਲ ਦੇ ਦਰਸ਼ਨ ਕਰਦੀ ਹੈ।

ਚੱਕਰਵਰਤੀ ਜੀ ਦੇ ਸਾਰੇ ਨਾਵਲਾਂ ਜਿਉਂ ਜੈ ਵਿਚ ਵੀ ਗੁਰੂ ਭਗਤੀ ਦ੍ਰਿੜ ਕਰਵਾਈ ਗਈ ਹੈ। ਉਹ ਦੇਸ਼ ਪ੍ਰੇਮ ਦੇ ਵੀ ਦੀਵਾਨੇ ਸਨ। ਇਹ ਦੇਸ਼ ਪ੍ਰੇਮ ਆਪਣੀ ਮਿਟੀ ਦਾ ਮੋਹ ਉਹਨਾਂ ਦੇ ਸਾਰੇ ਇਤਿਹਾਸਕ ਨਾਵਲਾਂ ਵਿਚ ਡੁੱਲ੍ਹ ਡੁੱਲ੍ਹ ਪੈਂਦਾ ਹੈ। ਉਹਨਾਂ ਦਾ ਪ੍ਰਕਿਤੀ ਚਿਤਰਣ ਜੰਗਲ ਬੇਲਿਆਂ ਨਦੀਆਂ ਜੂਹਾਂ, ਬਨਸਪਤੀ ਆਦਿ ਦਾ ਵਰਣਨ ਵੀ ਹਕੀਕਤ ਦੇ ਨੇੜੇ ਹੈ। ਉਹਨਾਂ ਦੀ ਬੋਲੀ ਕੇਂਦਰੀ ਪੰਜਾਬੀ ਤੇ ਸ਼ੈਲੀ ਨਿਵੇਕਲੀ ਹੈ। ਪੰਜਾਬੀ ਸਾਹਿਤ ਦੇ ਵਿਦਿਆਰਥੀਆਂ ਨੂੰ ਇਹਨਾ ਨੂੰ ਵਿਸਤ੍ਰਿਤ ਖੋਜ ਦਾ ਵਿਸ਼ਾ ਬਨਾਉਣਾ ਚਾਹੀਦਾ ਹੈ।

*—ਕਰੀਵਾਲਾ (ਸਿਰਸਾ)*
੧੨੫੦੭੫

---

**ਫੁੱਟ ਨੋਟ**

1. ਪਹਿਲਾ ਪਰਣੂ ਕਬੂਲਿ-ਪੰਜਾਬ ਕਿਤਾਬ ਘਰ ਜਲੰਧਰ— ੧੯੭੦ ਸਫਾ ੪੨-੪੩
2. ਓਹੀ ਸਫਾ ੫੬
3. ਓਹੀ ਸਫਾ ੯੫
4. ਓਹੀ ਸਫਾ ੧੧੯
5. ਓਹੀ ਸਫਾ ੧੧੪

# ਮਹੀਨਾ ਮਾਰਚ ਦਾ

—ਜਸਵਿੰਦਰ ਸਿੰਘ, ਹਿਸਟੋਰੀਅਨ

ਜਿਉਂ ਜਿਉਂ ਫ਼ਰਵਰੀ ੧੮੭੨ ਦਾ ਮਹੀਨਾ ਬੀਤਦਾ ਗਿਆ ਅਤੇ ਮਾਰਚ ਨੇੜੇ ਆਉਂਦਾ ਗਿਆ, ਅੰਗ੍ਰੇਜ਼ਾਂ ਦੀ ਪਰੇਸ਼ਾਨੀ ਅਤੇ ਚਿੰਤਾ ਵੱਧਦੀ ਜਾਣ ਲਗ ਪਈ। ਸਰਕਾਰੀ ਅਫ਼ਸਰਾਂ ਅਤੇ ਖੁਫੀਆ ਕੰਮ ਕਰਨ ਵਾਲੇ ਜਾਸੂਸਾਂ ਨੇ ਪੰਜਾਬ ਸਰਕਾਰ ਨੂੰ ਭਰੋਸੇਯੋਗ ਸੂਤਰਾਂ ਤੋਂ ਖ਼ਬਰ ਦਿੱਤੀ ਹੋਈ ਸੀ ਕਿ 'ਆਉਂਦੇ ਚੇਤ' ਅਰਥਾਤ ਮਾਰਚ/ਅਪ੍ਰੈਲ ੧੮੭੨ ਨੂੰ ਕਿਸੇ ਸਮੇਂ ਵੀ ਕੂਕਿਆਂ ਵੱਲੋਂ ਉਨ੍ਹਾਂ ਦੇ ਸਾਮਰਾਜ ਵਿਰੁੱਧ ਬਗਾਵਤ ਹੋ ਸਕਦੀ ਹੈ। ਗੁਰੂ ਰਾਮ ਸਿੰਘ ਦੀ ਅਗਵਾਈ ਹੇਠ ਹੋਣ ਵਾਲੀ ਬਗਾਵਤ ਲਈ ਕੂਕੇ ਆਪਣੀਆਂ ਜਾਇਦਾਦਾਂ ਅਤੇ ਜ਼ਮੀਨਾਂ ਵੇਚ ਵੱਟ ਕੇ ਨਗਦ ਮਾਇਆ ਆਪਣੇ ਗੁਰੂ ਪਾਸ ਜਮ੍ਹਾਂ ਕਰਵਾ ਰਹੇ ਹਨ। ਇਹੀ ਕਾਰਨ ਸੀ ਕਿ ਜਦੋਂ ਲਗਪਗ ੧੫੦ ਕੁ ਕੂਕਿਆਂ ਨੇ ਮਲੇਰਕੋਟਲੇ 'ਤੇ ਹਮਲਾ ਕੀਤਾ ਸੀ ਤਾਂ ਮੌਕੇ 'ਤੇ ਤੁਰੰਤ ਪੁੱਜੇ ਲੁਧਿਆਣੇ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਕਾਵਨ ਨੇ ਏਸ ਡਰ ਨਾਲ ਕਿ ਚਾਰੋਂ ਪਾਸਿਓਂ ਕੂਕੇ ਇਕੱਠੇ ਹੋ ਕੇ ਹੋਰ ਵੀ ਵੱਡੀ ਸਮੱਸਿਆ ਉਨ੍ਹਾਂ ਦੇ ਸਾਮਰਾਜ ਲਈ ਖੜ੍ਹੀ ਨਾ ਕਰ ਦੇਣ, ਉਸ ਨੇ ਸ਼ੇਰਪੁਰ ਤੋਂ ਲਿਆਂਦੇ ਗਏ ਨਿਹੱਥੇ ਅਤੇ ਜ਼ਖ਼ਮੀ ਕੂਕਿਆਂ ਨੂੰ ਪੁੱਜਦਿਆਂ ਤੁਰੰਤ ਹੀ ਤੋਪਾਂ ਨਾਲ ਉਡਾ ਦੇਣ ਦਾ ਹੁਕਮ ਦੇ ਦਿੱਤਾ ਤਾ ਕਿ ਬਗਾਵਤ ਦਾ ਵਿਚਾਰ ਰੱਖਣ ਵਾਲੇ ਲੋਕਾਂ 'ਤੇ ਦਹਿਸ਼ਤ ਪੈ ਸਕੇ। ਇਸ ਪ੍ਰਸੰਗ ਵਿਚ ਮੈਂ ਇਹ ਦੱਸ ਦੇਣਾ ਯੋਗ ਸਮਝਦਾ ਹਾਂ ਕਿ ਕਾਵਨ ਨੂੰ ਮੌਤ ਦੀ ਸਜ਼ਾ ਦੇਣ ਦਾ ਕਾਨੂੰਨੀ ਹੱਕ ਨਹੀਂ ਸੀ। ਮਲੇਰ ਕੋਟਲਾ ਅੰਗ੍ਰੇਜ਼ਾਂ ਦੇ ਰਾਜ ਦਾ ਹਿੱਸਾ ਨਹੀਂ ਸੀ ਅਤੇ ਉਥੇ ਅੰਗ੍ਰੇਜ਼ੀ ਕਾਨੂੰਨ ਵੀ ਲਾਗੂ ਨਹੀਂ ਸੀ ਹੋ ਸਕਦਾ। ਫੇਰ ਵੀ ਕਾਵਨ ਨੇ ਆਪਣੇ ਸੀਨੀਅਰ ਅਫਸਰ ਕਮਿਸ਼ਨਰ ਅੰਬਾਲਾ ਦੇ ਪੁੱਜਣ ਦਾ ਇੰਤਜ਼ਾਰ ਨਾ ਕਰਦੇ ਕੈਦੀਆਂ ਦੇ ਪਹੁੰਚਦਿਆਂ ਹੀ ਉਨ੍ਹਾਂ 'ਚੋ ੪੯ ਤੋਪਾਂ ਸਾਹਮਣੇ ਖੜੇ ਕਰਕੇ ਬੜੀ ਹੀ ਬੇਰਹਿਮੀ ਨਾਲ ਮੌਤ ਦੇ ਘਾਟ ਉਤਾਰ ਦਿੱਤਾ।

੧੭ ਜਨਵਰੀ ੧੮੭੨ ਸ਼ਾਮ ਪੈਂਦਿਆਂ ਪੈਂਦਿਆਂ ੪੨ ਕੁ ਕੈਦੀ ਤੋਪਾਂ ਨਾਲ ਉਡਾਏ ਜਾ ਚੁੱਕੇ ਸਨ ਅਤੇ ਉਡਾਏ ਜਾਣ ਲਈ ਤਿਆਰ ਸੱਤਵਾਂ ਸਤ ਸਿੰਘਾਂ ਦਾ ਜਥਾ ਤੋਪਾਂ ਸਾਹਮਣੇ ਖੜ੍ਹਾ ਸੀ। ਉਸ ਸਮੇਂ ਕਮਿਸ਼ਨਰ ਅੰਬਾਲਾ ਦਾ ਪੱਤਰ ਕਾਵਨ ਨੂੰ ਮਿਲਿਆ ਜਿਸ ਵਿਚ ਕਮਿਸ਼ਨਰ ਫੋਰਸਿੱਥ ਨੇ ਲਿਖਿਆ ਸੀ ਕਿ ਉਸ ਦੇ ਪੁੱਜਣ ਤੱਕ ਕਿਸੇ ਵੀ ਕੈਦੀ ਨੂੰ ਮੌਤ ਦੀ ਸਜ਼ਾ ਨਾ ਦਿੱਤੀ ਜਾਵੇ, ਪਰ ਕਾਵਨ ਨੇ, ਡਰੇ ਹੋਏ ਡੀ. ਸੀ. ਕਾਵਨ ਨੇ, ਉਸ ਜਥੇ ਨੂੰ ਵੀ ਤੋਪਾਂ ਨਾਲ ਉੜਵਾ ਦਿੱਤਾ ਅਤੇ ਇਕ ਬਾਲਕ ਬਿਸ਼ਨ ਸਿੰਘ ਨੂੰ ਤਲਵਾਰ ਨਾਲ ਸ਼ਹੀਦ ਕਰ ਦਿੱਤਾ। ਇਸ ਭਿਆਨਕ ਅਤੇ ਨਾਜਾਇਜ਼ ਖੂਨੀ ਕਾਂਡ ਦੀ ਸਫਾਈ ਦਿੰਦਿਆਂ ਹੋਇਆਂ ਕਾਵਨ ਨੇ ੧੭ ਫਰਵਰੀ ੧੮੭੨ ਦੇ ਪੱਤਰ ਵਿਚ ਲਿਖਿਆ ਕਿ "ਉਸ ਨੂੰ ੧੬ ਜਨਵਰੀ ਨੂੰ ਭਰੋਸੇਯੋਗ ਸੂਤਰਾਂ ਤੋਂ ਸੂਚਨਾ ਪੁੱਜੀ ਸੀ ਕਿ ਉਸ ਦਿਨ ਸਵੇਰੇ ਕੂਕਿਆਂ ਦੇ ਜਥੇ ਕੋਟਲੇ ਵਲ ਨੂੰ ਵਧਦੇ ਵੇਖੇ ਗਏ ਸਨ" ਅਤੇ 'ਜਦੋਂ ਕਿ ਦੇਸ਼ ਧ੍ਰੋਹੀਆਂ ਦਾ ਜਥਾ ਰੜ ਵਿਖੇ ਗ੍ਰਿਫਤਾਰ ਕਰ ਲਿਆ ਗਿਆ ਸੀ ਅਤੇ ਬਲਵਾ ਖ਼ਤਮ ਹੋ ਗਿਆ ਸੀ, ਕੇਵਲ ਕੁਝ ਸਮੇਂ ਲਈ, .....ਕੂਕਿਆਂ ਦੇ ਜਥੇ ਦੇ ਕੋਟਲੇ ਵਲ ਨੂੰ ਵਧਣਾ ਜਾਰੀ ਰਿਹਾ...... ਮੈਂ ਤੁਰੰਤ ਅਤੇ ਜ਼ਰੂਰੀ ਕਾਰਨ ਕਰਕੇ ਸਜ਼ਾ ਦੇਣ ਦਾ ਹੁਕਮ ਕੀਤਾ ਤਾਂ ਜੋ ਇਨ੍ਹਾਂ ਜਥਿਆਂ ਦੇ ਮਨਾਂ ਅੰਦਰ ਭੈ ਪੈਦਾ ਕਰਕੇ ਉਨ੍ਹਾਂ ਨੂੰ ਘਰੀਂ ਭੇਜਿਆ ਜਾਵੇ।"

ਇਸ ਤੋਂ ਪਹਿਲੇ ਪੈਰੇ ਵਿਚ ਕਾਵਨ ਨੇ ਜ਼ਿਕਰ ਕੀਤਾ ਸੀ ਕਿ ਇਕ ਖ਼ਤਰਨਾਕ ਬਗਾਵਤ ਹੋਣ ਦਾ ਅੰਦੇਸ਼ਾ ਸੀ ਅਤੇ 'ਜੋ ਵੀ ਅਫਸਰ ਕੂਕਿਆਂ ਦੇ ਹਮਲੇ ਨਾਲ ਜੁੜਿਆ ਹੋਇਆ ਸੀ, ਜਾਣਦਾ ਸੀ ਕਿ ਕੂਕਿਆਂ ਵਿਚ ਯਕੀਨ ਬਣਿਆ ਹੋਇਆ ਸੀ ਕਿ ਛੇਤੀ ਹੀ ਉਨ੍ਹਾਂ ਦਾ ਰਾਜ ਹੋ ਜਾਣ ਵਾਲਾ ਹੈ।" ਇਕ ਹੋਰ ਥਾਂ 'ਤੇ ਕਾਵਨ ਨੇ ਸਪੱਸ਼ਟ ਤੌਰ 'ਤੇ ਆਪਣੇ ਅਫਸਰ ਨੂੰ ਲਿਖਿਆ ਕਿ 'ਬਾਅਦ ਵਿਚ ਜੋ ਖ਼ਬਰਾ ਮਿਲੀਆਂ, ਮੇਰੇ ਇਸ ਵਿਚਾਰ ਦੀ ਪੁਸ਼ਟੀ ਕਰਦੀਆਂ ਸਨ ਕਿ ਇਕ ਖਤਰਨਾਕ ਬਗਾਵਤ ਹੋ ਜਾਣ ਦਾ ਇਰਾਦਾ ਬਣਿਆ ਹੋਇਆ ਸੀ। ਲੇਕਿਨ ਇਸ ਬਗਾਵਤ ਦੇ ਨੇਤਾਵਾਂ ਵੱਲੋਂ ਪੁਖਤਾ ਇੰਤਜ਼ਾਮ ਹੋਣ ਤੋਂ ਪਹਿਲਾਂ ਹੀ ਮਸਤਾਨਿਆਂ ਦੇ ਜਥੇ ਵੱਲੋਂ ਕਾਹਲੀ ਦੇ ਜਤਨਾਂ ਨੇ ਨਿਸਫਲ ਕਰ ਦਿੱਤੇ'।

ਉਪਰੋਕਤ ਗਲ ਵੀ ਠੀਕ ਸੀ। ਸਰਕਾਰ ਦੇ ਇਕ ਹੋਰ ਭਰੋਸੇਯੋਗ ਮੁੱਖਬਰ ਭਦੌੜ ਦੇ ਸਰਦਾਰ ਨੇ ਵੀ ਨਵੰਬਰ ੧੮੭੧ ਵਿਚ ਪੰਜਾਬ ਦੇ ਲੈਫਟੀਨੈਂਟ ਗਵਰਨਰ ਅਤੇ ਸਕੱਤਰ ਨੂੰ ਪੱਤਰ ਲਿਖ ਕੇ ਸੂਚਿਤ ਕਰ ਦਿੱਤਾ ਸੀ ਕਿ ਨੇੜੇ ਭਵਿੱਖ ਵਿਚ ਕੂਕਿਆਂ ਵੱਲੋਂ ਉਨ੍ਹਾਂ ਦੇ ਸਾਮਰਾਜ ਵਿਰੁੱਧ ਬਗਾਵਤ ਹੋਣ ਵਾਲੀ ਹੈ। ਇਸ ਲਈ ਆਪਣੇ ਹਿੰਦੁਸਤਾਨੀ ਸਾਮਰਾਜ ਨੂੰ ਬਚਾਈ ਰੱਖਣ ਲਈ ਮਲੇਰ ਕੋਟਲੇ ਦੀਆਂ ਘਟਨਾਵਾਂ ਦੇ ਮੌਕੇ ਦਾ ਲਾਭ ਲੈ ਕੇ ਪੰਜਾਬ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਤੁਰੰਤ ਪੰਜਾਬ ਤੋਂ ਬਾਹਰ ਇਲਾਹਾਬਾਦ ਭੇਜ ਦਿੱਤਾ।

੧੮ ਜਨਵਰੀ ੧੮੭੨ ਨੂੰ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਪ੍ਰਭਾਵਸ਼ਾਲੀ ਪ੍ਰਚਾਰਕਾਂ/ਸੂਬਿਆਂ ਨੂੰ ਇਲਾਹਬਾਦ ਭੇਜ ਦੇਣ ਦੇ ਨਾਲ ਹੀ ਪੰਜਾਬ ਸਰਕਾਰ ਦੀ ਚਿੰਤਾ ਨਹੀਂ ਸੀ ਮੁੱਕੀ। ਕਿਸ ਕਿਸ ਨੂੰ ਲੋੜ ਪੈਣ ਦੇ ਪੰਜਾਬ ਸਰਕਾਰ ਨੇ ਗ੍ਰਿਫ਼ਤਾਰ ਕਰਕੇ ਬਾਹਰ ਭੇਜਣਾ ਹੈ, ਇਸ ਗੱਲ ਦਾ ਨਿਰਨਾ ਮਲੇਰਕੋਟਲੇ ਦੀਆਂ ਘਟਨਾਵਾਂ ਤੋਂ ਕਾਫੀ ਸਮਾਂ ਪਹਿਲਾਂ ਹੀ ਕੀਤਾ ਜਾ ਚੁੱਕਾ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਦੇਸ਼ੀ ਹਕੂਮਤ ਵਿਰੁੱਧ ਜੋ ਜਨ ਅੰਦੋਲਨ ਚਲਾਇਆ ਹੋਇਆ ਸੀ, ਉਸ ਤੋਂ ਭੈਭੀਤ ਹੋ ਕੇ ਸਮੇਂ-ਸਮੇਂ ਅਫ਼ਸਰ ਸਰਕਾਰ ਨੂੰ ਲਿਖਦੇ ਰਹੇ ਸਨ ਕਿ ਗੁਰੂ ਰਾਮ ਸਿੰਘ ਨੂੰ ਪੰਜਾਬ ਤੋਂ ਬਾਹਰ ਭੇਜ ਦਿੱਤਾ ਜਾਵੇ। ਇਸ ਬਾਰੇ ਸਭ ਤੋਂ ਪਹਿਲਾਂ ਠੋਸ ਕਾਰਵਾਈ ਬਾਰੇ ਰਿਪੋਰਟ ਕੀਤੀ ਸੀ ਅੰਬਾਲੇ ਦੇ ਕਮਿਸ਼ਨਰ ਅਤੇ ਸੁਪਰਡੈਂਟ ਆਰ. ਜੀ. ਟੇਲਰ ਨੇ ੧੧ ਸਤੰਬਰ ੧੮੬੬ ਨੂੰ। ਉਸ ਨੇ ਸਪੱਸ਼ਟ ਸ਼ਬਦਾਂ ਵਿਚ ਸਰਕਾਰ ਨੂੰ ਚੇਤਾਵਨੀ ਭਰੇ ਲਹਿਜੇ ਵਿਚ ਲਿਖਿਆ ਸੀ ਕਿ ਸਭ ਦੀ ਇਹੀ ਰਾਏ ਹੈ ਕਿ ਇਹ ਪੰਥ ਪ੍ਰੇਸ਼ਾਨ ਕਰਨ ਵਾਲਾ ਹੈ ਅਤੇ ਇਸ ਦੀ ਹੋਂਦ, ਵਿਸ਼ੇਸ਼ ਕਰਕੇ ਇਸ ਦੇ ਵਧਦੇ ਪ੍ਰਭਾਵ ਕਰਕੇ, ਦੇਰ ਸਵੇਰ ਪ੍ਰੇਸ਼ਾਨੀ ਖੜੀ ਹੋ ਸਕਦੀ ਹੈ। 'ਇਨ੍ਹਾਂ ਨਾਲ ਦੇਰ ਸਵੇਰ ਲੜਾਈ ਲੜਨੀ ਪੈ ਸਕਦੀ ਹੈ। ਇਸ ਲਈ ਇਸ (ਅੰਦੋਲਨ ਨੂੰ) ਅਗਾਊਂ ਹੋ ਕੇ ਨਿਪਟਿਆ ਜਾਵੇ।' ਇਸ ਪੱਤਰ ਵਿਚ ਟੇਲਰ ਨੇ ਲਿਖਿਆ ਸੀ ਕਿ ਗੁਰੂ ਰਾਮ ਸਿੰਘ ਜੀ ਨੂੰ ਗ੍ਰਿਫ਼ਤਾਰ ਕਰਕੇ ਪੰਜਾਬ ਤੋਂ ਬਾਹਰ ਭੇਜ ਦਿੱਤਾ ਜਾਵੇ। ਬਾਅਦ ਵਿਚ ੧੮੭੧ ਸਾਲ ਦੌਰਾਨ ਵੀ ਐਸੇ ਸੁਝਾਅ ਦਿੱਤੇ ਹੀ ਜਾਂਦੇ ਰਹੇ।

੧੮੭੦-੭੧ ਦੀਆਂ ਘਟਨਾਵਾਂ ਕਰਕੇ ਫੌਜਾਂ ਦੀ ਭਰਤੀ, ਬਦੇਸ਼ਾਂ ਨਾਲ ਸਬੰਧ, ਬੁੱਚੜਖਾਨਿਆਂ 'ਤੇ ਹਮਲੇ ਅਤੇ ਅੰਗ੍ਰੇਜ਼ੀ ਸਾਮਰਾਜ ਵਿਰੁੱਧ ਜ਼ਮੀਨਾਂ ਜਾਇਦਾਦਾਂ ਵੇਚ ਕੇ ਨਗਦ ਮਾਇਆ ਇਕੱਠੀ ਕਰਨ ਦੀਆਂ ਸਾਰੀਆਂ ਖਬਰਾਂ ਨੇ ਸਰਕਾਰ ਨੂੰ ਕਾਰਵਾਈ ਕਰਨ ਤੇ ਮਜਬੂਰ ਕਰ ਦਿੱਤਾ ਸੀ। ਆਪਣੇ ਸਾਮਰਾਜ ਨੂੰ ਬਚਾਉਣ ਲਈ ਇਹ ਸਭ ਜ਼ਰੂਰੀ ਸੀ ਨਹੀਂ ਤੇ ਕੂਕਾ ਅੰਦੋਲਨ ਦੇ ਪ੍ਰਚਾਰ ਸਦਕਾ ਮੁੜ ਤੋਂ ਖਾਲਸਾ ਰਾਜ ਕਾਇਮ ਹੋ ਜਾਣ ਦੀ ਸੰਭਾਵਨਾ ਬਣ ਗਈ ਹੋਈ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਤੋਂ ਬਾਹਰ, ਇਲਾਹਾਬਾਦ ਭੇਜ ਦੇਣ ਪਿੱਛੋਂ ਬਗਾਵਤ ਬਾਰੇ ਵੱਧ ਤੋਂ ਵੱਧ ਸਬੂਤ ਇਕੱਠੇ ਕੀਤੇ ਗਏ, ਅੰਦੋਲਨ ਨਾਲ ਜੁੜੇ ਹੋਏ ਮੁਖਬਰਾਂ ਅਤੇ ਨੇੜਲੇ ਪਿੰਡਾਂ ਦੇ ਨੰਬਰਦਾਰਾਂ ਦੀਆਂ ਗਵਾਹੀਆਂ ਲਈਆਂ ਗਈਆਂ ਅਤੇ ਪਿਛਲੇ ਕਈ ਸਾਲਾਂ ਦੀਆਂ ਸਾਲ-ਦਰ-ਸਾਲ ਪੁਲਿਸ ਰਿਪੋਰਟਾਂ ਵੀ ਇਕੱਠੀਆਂ ਕੀਤੀਆਂ ਗਈਆਂ ਸਨ ਤਾਂ ਜੋ ਲੋੜ ਪੈਣ 'ਤੇ ਇਹ ਸਾਰੇ ਤੱਥ ਉਪਰਲੇ ਅਫਸਰਾਂ ਦੇ ਸਾਹਮਣੇ ਰੱਖੇ ਜਾ ਸਕਣ। ਇਨ੍ਹਾਂ ਸਾਰੀਆਂ ਜਾਣਕਾਰੀਆਂ ਵਿਚ ਸਤਿਗੁਰੂ ਜੀ ਦੇ ਚਲਾਏ ਕੂਕਾ ਅੰਦੋਲਨ ਦੇ ਹੈਰਾਨ ਕਰ ਦੇਣ ਵਾਲੇ ਪ੍ਰਮਾਣ ਉਪਲਬਧ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਬਗਾਵਤ ਲਈ ਕਿਸ ਤਰ੍ਹਾਂ ਤਿਆਰੀਆਂ ਅਤੇ ਪ੍ਰਚਾਰ ਚਲ ਰਹੇ ਸਨ। ਇਹ ਸਾਰੇ ਸਰੋਤ ਕੂਕਾ ਅੰਦੋਲਨ ਦਾ ਮਹੱਤਵਪੂਰਨ ਅੰਗ ਹਨ ਜੋ ਇਸ ਦੇ ਰਾਜਨੀਤਕ ਹੋਣ ਅਤੇ ਇਸ ਬਾਰੇ ਪ੍ਰਯਾਸ ਕਰਨ ਦੇ ਗਵਾਹ ਹਨ। ਇਨ੍ਹਾਂ ਸਰੋਤਾਂ ਦੀ ਜ਼ਿਆਦਾ ਤੋਂ ਜ਼ਿਆਦਾ ਲੇਖਕਾਂ ਅਤੇ ਵਿਦਵਾਨਾਂ ਵੱਲੋਂ ਵਰਤੋਂ ਕੀਤੀ ਜਾਣੀ ਚਾਹੀਦੀ ਸੀ ਜੋ ਅਜੇ ਤੀਕ ਲਗਪਗ ਨਹੀਂ ਕੀਤੀ ਗਈ। ਖੁਦ ਨਾਮਧਾਰੀ ਲੇਖਕਾਂ ਨੇ ਵੀ ਇਸ ਪਾਸੇ ਪ੍ਰਯਾਸ ਨਹੀਂ ਕੀਤੇ ਹਨ ਸਗੋਂ ਕੂਕਾ ਅੰਦੋਲਨ ਦੇ ਰਾਜਨੀਤਕ ਸਰੂਪ ਨੂੰ ਗਊਆਂ ਨਾਲ ਜੋੜ ਕੇ ਧਾਰਮਿਕਤਾ ਦਾ ਸੰਧਰਭ ਦੇ ਕੇ ਪ੍ਰਭਾਵ ਘਟਾਇਆ ਹੈ। ਇਸ ਪਾਸੇ ਤਵੱਜੋਂ ਹੋਣੀ ਚਾਹੀਦੀ ਹੈ।

ਮੈਂ ਪਿੱਛੇ ਦਸ ਆਇਆ ਹਾਂ ਕਿ ਸਰਕਾਰ ਪੰਜਾਬ ਕੋਲ ਰਿਪੋਰਟਾਂ ਪੁੱਜੀਆਂ ਹੋਈਆਂ ਸਨ ਕਿ ਕੂਕੇ ਪੰਜਾਬ ਵਿਚ ਬਗਾਵਤ ਕਰਨ ਲਈ ਆਪਣੀਆਂ ਜ਼ਮੀਨਾਂ ਜਾਇਦਾਦਾਂ ਵੇਚ ਰਹੇ ਹਨ। ਏਥੇ ਹੈਰਾਨੀ ਵਾਲੀ ਗੱਲ ਇਹ ਹੈ ਕਿ ਐਸੇ ਮਹੱਤਵਪੂਰਨ ਤੱਥ ਨੂੰ 'ਗੁਪਤ' ਰੱਖਣ ਦੀ ਕੂਕਿਆਂ ਨੇ ਜ਼ਿਆਦਾ ਲੋੜ ਨਹੀਂ ਸਮਝੀ। ਭਾਵੇਂ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸੂਬਿਆਂ ਨੇ ਇਸ ਬਾਬਤ ਪ੍ਰਚਾਰ ਕਰਨ ਵਿਚ ਕਾਫੀ ਸਿਆਣਪ ਤੋਂ ਕੰਮ ਲਿਆ, ਪਰ ਆਮ ਪ੍ਰਚਾਰਕ ਖੁੱਲ੍ਹੇ ਤੌਰ 'ਤੇ ਉਨ੍ਹਾਂ ਦੇ ਰਾਜ ਕਾਇਮ ਹੋ ਜਾਣ ਬਾਰੇ ਲੋਕਾਂ ਨੂੰ ਕਹਿੰਦੇ ਰਹੇ ਸਨ। ਵਾਸਤਵ ਵਿਚ ਇਹੀ ਭੈ ਸੀ ਵਿਦੇਸ਼ੀ ਸਰਕਾਰ ਨੂੰ ਕਿ ਉਨ੍ਹਾਂ ਦੇ ਸਾਮਰਾਜ ਨੂੰ ਜੋ ਖਤਰਾ ਬਣਾ ਰਿਹਾ ਹੈ ਉਸ ਨੂੰ ਦੂਰ ਕੀਤਾ ਜਾਵੇ। ਇਸ ਲਈ ਅੰਗ੍ਰੇਜ਼ਾਂ ਨੇ ਮਲੇਰਕੋਟਲੇ ਦੀ ਘਟਨਾ ਦਾ ਆਸਰਾ ਲੈ ਕੇ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਪ੍ਰਭਾਵਸ਼ਾਲੀ ਸੂਬਿਆਂ ਨੂੰ ਪੰਜਾਬ ਤੋਂ ਬਾਹਰ ਭੇਜ ਦਿੱਤਾ ਅਤੇ ਫੇਰ ਸੰਭਾਵਿਤ ਵਿਦ੍ਰੋਹ ਦੇ ਸਮੇਂ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਸਤਿਗੁਰੂ ਰਾਮ ਸਿੰਘ ਜੀ ਨੂੰ ਇਲਾਹਾਬਾਦ ਤੋਂ ਵੀ ਹਟਾ ਕੇ ੧੬ ਮਾਰਚ ੧੮੭੨ ਨੂੰ ਰੰਗੂਨ ਪਹੁੰਚਾ ਦਿੱਤਾ। ਪ੍ਰਚਾਰਕਾਂ ਦੇ ਵੱਲੋਂ ਖੁਲ੍ਹੇਂ ਆਮ ਬਗਾਵਤ ਦੇ ਪ੍ਰਚਾਰ, ਜ਼ਮੀਨਾਂ ਵੇਚਣ ਅਤੇ 'ਖਾਲਸਾ ਰਾਜ' ਅਥਵਾ ਗੁਰੂ ਰਾਮ ਸਿੰਘ ਦੇ ਰਾਜ ਬਾਬਤ ਪ੍ਰਚਾਰ ਸਬੰਧੀ ਕੁਝ ਕੁ ਗਵਾਹੀਆਂ ਅਤੇ ਸਰਕਾਰੀ ਦਸਤਾਵੇਜ਼ਾਂ ਦੇ ਪ੍ਰਮਾਣ 'ਅੰਗ੍ਰੇਜ਼ੀ' ਵਿਚ ਹੀ ਇਸ ਲੇਖ ਵਿਚ ਅੱਗੇ ਚੱਲ ਕੇ ਦਿਆਂਗਾ ਤਾਂ ਜੋ ਵਿਦਵਾਨ ਸੱਜਣ ਉਸ ਸਬੰਧੀ ਜਾਣਕਾਰੀ ਦਾ ਲਾਹਾ ਲੈ ਸਕਣ।

ਆਪਣੇ ਸਾਮਰਾਜ ਲਈ ਖਤਰੇ ਤੋਂ ਡਰਦਿਆਂ ਉਸ ਸਮੇਂ ਦੀ ਸਰਕਾਰ ਨੇ ਸਤਿਗੁਰੂ ਜੀ ਅਤੇ ਉਨ੍ਹਾਂ ਦੇ ਸੂਬਿਆਂ ਨੂੰ ਇਲਾਹਾਬਾਦ ਭੇਜ ਕੇ ਪੰਜਾਬ ਵਿਚ ਕੂਕਿਆਂ ਤੇ ਪਾਬੰਦੀਆਂ ਲਗਾ ਦਿੱਤੀਆਂ ਤਾਂ ਜੋ ਉਹ ਖੁੱਲ੍ਹੇ ਤੌਰ 'ਤੇ ਅਥਵਾ ਧਾਰਮਿਕ ਸਮਾਗਮਾਂ ਦੀ ਆੜ ਵਿਚ ਵੀ ਇਕੱਠੇ ਨਾ ਹੋ ਸਕਣ। ਹੈੱਡਕੁਆਰਟਰ ਸ੍ਰੀ ਭੈਣੀ ਸਾਹਿਬ ਪੁਲਿਸ ਚੌਕੀ ਬਿਠਾ ਦਿੱਤੀ ਗਈ ਅਤੇ ਥਾਂ-ਥਾਂ ਗੁਪਤਚਰੀ ਅਤੇ ਨਿਗਰਾਨੀ ਵਧਾ ਦਿੱਤੀ ਗਈ। ਲੇਕਿਨ ਆਉਂਦਾ 'ਚੇਤ' ਦਾ ਮਹੀਨਾ ਸਰਕਾਰ ਲਈ ਚਿੰਤਾ ਦਾ ਕਾਰਨ ਬਣਿਆ ਹੋਇਆ ਸੀ, ਖਾਸ ਕਰਕੇ ਆਉਣ ਵਾਲੇ ਹੋਲੇ ਅਤੇ ਵਿਸਾਖੀ ਦੇ ਮੇਲਿਆਂ ਤੇ ਹੋਣ ਵਾਲੇ ਸਿੱਖਾਂ ਦੇ ਵੱਡੇ ਇਕੱਠ। ਇਨ੍ਹਾਂ ਹੀ ਦਿਨਾਂ ਵਿਚ ਕੁਝ ਕੂਕੇ ਸਿੰਘ ਫਿਲੌਰ ਛਾਉਣੀ ਵਿਚ ਸਿੱਖ ਫੌਜੀਆਂ ਨਾਲ ਮਿਲਦੇ ਦੇਖੇ ਗਏ ਜਿਸ ਦੀ ਖਬਰ ਪੰਜਾਬ ਸਰਕਾਰ ਨੂੰ ਤੁਰੰਤ ਦੇ ਦਿੱਤੀ ਗਈ। ਸਰਕਾਰ ਨੇ ਫੌਰਨ ਕਾਰਵਾਈ ਕਰਦਿਆਂ ਹੋਇਆਂ ਸਿੱਖ ਪਲਟਨਾਂ ਨੂੰ ਫਿਲੌਰ ਤੋਂ ਰਾਵਲਪਿੰਡੀ ਬਦਲ ਕੇ ਹਿੰਦੁਸਤਾਨੀ ਪਲਟਨ ਉਥੇ ਲੈ ਆਂਦੀ, ਪਰ ਫੇਰ ਵੀ ਭਰੋਸਾ ਨਾ ਬਣਨ ਕਰਕੇ ਉਸ ਹਿੰਦੁਸਤਾਨੀ ਪਲਟਨ ਨੂੰ ਵੀ ਬਦਲ ਦਿੱਤਾ ਗਿਆ ਅਤੇ ਫਿਲੌਰ ਛਾਉਣੀ ਵਿਚ ਗੋਰਾ ਫੌਜ ਲਿਆ ਬਿਠਾਈ ਤਾਂ ਜੋ ਲੋੜ ਪੈਣ ਤੇ ਤੁਰੰਤ ਇਨ੍ਹਾਂ ਦੀ ਵਰਤੋਂ ਕੀਤੀ ਜਾ ਸਕੇ।

੧੮੭੨ ਈ. ਦਾ ਹੋਲਾ ੨੬ ਮਾਰਚ ਨੂੰ ਸੀ। ਇਸ ਲਈ ਹੋਲੇ ਅਤੇ ਵਿਸਾਖੀ ਦੇ ਸਮੇਂ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਸਰਕਾਰ ਨੇ ਇਸ ਸਮੇਂ ਤੋਂ ਪਹਿਲਾਂ ਹੀ ਸਤਿਗੁਰੂ ਰਾਮ ਸਿੰਘ ਜੀ ਨੂੰ ਹਿੰਦੁਸਤਾਨ ਤੋਂ ਬਾਹਰ ਭੇਜਣ ਦੀ ਸੋਚ ਲਈ ਕਿਉਂਕਿ ਉਨ੍ਹਾਂ ਨੂੰ ਭੈ ਸੀ ਕਿ ਇਲਾਹਾਬਾਦ ਮੁਖ ਲਾਈਨ ਤੇ ਪੈਂਦਾ ਹੈ ਅਤੇ ਏਥੇ ਵੀ ਸਤਿਗੁਰੂ ਜੀ ਦੇ ਅਨੁਯਾਈ ਉਨ੍ਹਾਂ ਤੋਂ ਪ੍ਰੇਰਨਾ ਲੈ ਸਕਦੇ ਸਨ ਅਤੇ ਸੰਪਰਕ ਕਰ ਸਕਦੇ ਸਨ। ਇਸ ਭੈ ਕਰਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਬਰਮਾ ਭੇਜ ਦੇਣ ਦਾ ਨਿਰਨਾ ਕੀਤਾ ਗਿਆ।

ਇਲਾਹਾਬਦ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸੂਬਿਆਂ ਨੂੰ ਅਲਗ ਅਲਗ ਸੈਲਾਂ ਵਿਚ ਰੱਖਿਆ ਗਿਆ ਸੀ। ੯ ਮਾਰਚ ਅੱਧੀ ਰਾਤ ਨੂੰ ਸਤਿਗੁਰੂ ਜੀ ਨੂੰ ਚੁਪਚਾਪ ਸੇਵਕ ਨਾਨੂੰ ਸਿੰਘ ਸਹਿਤ ਕਿਲੇ ਵਿਚੋਂ ਕੱਢਿਆ ਗਿਆ ਤਾਂ ਜੋ ਨਾਲ ਕੈਦ ਸੇਵਕਾਂ ਨੂੰ ਵੀ ਪਤਾ ਨਾ ਲਗ ਸਕੇ। ਪਰ ਕਿਸੇ ਕਾਰਨ ੯ ਮਾਰਚ ਰਾਤ ਨੂੰ ਰੇਲ ਤੇ ਨਾ ਬਿਠਾਇਆ ਜਾ ਸਕਿਆ ਅਤੇ ਫੇਰ ੧੦ ਮਾਰਚ ਨੂੰ ਹੀ ਇਲਾਹਬਾਦ ਤੋਂ ਰਵਾਨਾ ਕੀਤਾ ਜਾ ਸਕਿਆ। ਸਤਿਗੁਰੂ ਜੀ ਦਾ ਪਹਿਲਾ ਵਾਰੰਟ ੯ ਮਾਰਚ ੧੮੭੨ ਨੂੰ ਰੰਗੂਨ ਪਹੁੰਚਾ ਦਿੱਤਾ। ਹੋਲੇ ਅਤੇ ਵਿਸਾਖੀ ਤੇ ਫੌਰੀ ਕਰੜੇ ਸੁਰੱਖਿਆ ਪ੍ਰਬੰਧ ਕੀਤੇ ਗਏ। ਪੰਜਾਬ ਦਾ ਲੈਫਟੀਨੈਂਟ ਗਵਰਨਰ ਆਪ ਹੋਲੇ ਦੇ ਮੌਕੇ ਤੇ ਅੰਮ੍ਰਿਤਸਰ ਪੂਰੀ ਪੁਲਿਸ ਫੋਰਸ ਨਾਲ ਹਾਜ਼ਰ ਰਿਹਾ ਅਤੇ ਕਈ ਦਸਤੇ ਅਨੰਦਪੁਰ ਸਾਹਿਬ ਵੀ ਤਾਇਨਾਤ ਕੀਤੇ। ਵਿਸਾਖੀ ਤੇ ਵੀ ਇਹ ਸੁਰੱਖਿਆ ਬੰਦੋਬਸਤ ਬਣਾਈ ਰੱਖਿਆ ਗਿਆ।

### ਜ਼ਮੀਨਾਂ ਜਾਇਦਾਦਾਂ ਵੇਚਣ ਅਤੇ ਚੇਤ ਦੀ ਬਗਾਵਤ ਬਾਰੇ ਕੁਝ ਪ੍ਰਮਾਣ

ਮਲੌਦ ਤੇ ਕੂਕਿਆਂ ਦੇ ਜਥੇ ਵੱਲੋਂ ਹਥਿਆਰ ਪ੍ਰਾਪਤੀ ਲਈ ਕੀਤੇ ਗਏ ਹਮਲੇ ਦੀ ਪੜਤਾਲ ਕਰਨ ਲਈ ਡੀ. ਸੀ. ਕਾਵਨ ਮਲੌਦ ਪੁੱਜਾ ਸੀ ਅਤੇ ਉਸਨੇ ਜਾਣਕਾਰੀ ਲੈਣ ਲਈ ਸਤਿਗੁਰੂ ਰਾਮ ਸਿੰਘ ਜੀ ਨੂੰ ਬੁਲਾਉਣ ਲਈ ਨਾਇਬ ਤਹਿਸੀਲਦਾਰ ਲਹਿਣਾ ਸਿੰਘ ਨੂੰ ਭੈਣੀ ਸਾਹਿਬ ਭੇਜਿਆ। ੧੫ ਜਨਵਰੀ ੧੮੭੨ ਦੀ ਆਪਣੀ ਰਿਪੋਰਟ ਵਿਚ ਉਸ ਨੇ ਲਿਖਿਆ ਕਿ ਭੈਣੀ ਸਾਹਿਬ ਪਿੰਡ ਦੇ ਨੰਬਰਦਾਰਾਂ, ਸੁੱਖੂ ਅਤੇ ਘੁਮੰਡੇ ਨੇ ਉਸ ਨੂੰ ਦੱਸਿਆ। "Heera Singh and Lehna Singh were speaking openly that they will first go to Kotla then to Sangrur or Jheend, and afterwards to Delhi."

ਭਾਰਤ ਸਰਕਾਰ ਨੂੰ ਪੰਜਾਬ ਦੇ ਸਕੱਤਰ ਗ੍ਰਿਫਨ ਵੱਲੋਂ ੨੦ ਫਰਵਰੀ ੧੮੭੨ ਨੂੰ ਲਿਖੇ ਗਏ ਸਰਕਾਰੀ ਪੱਤਰ ਵਿਚ ਵੀ ਸੁੱਖੂ ਨੰਬਰਦਾਰ ਦੀ ਗਵਾਹੀ ਦਰਜ ਹੈ ਜਿਸ ਵਿਚ ਸੁੱਖੂ ਕਹਿੰਦਾ ਹੈ—"The Mustanas often said they were to rule the country. first Nabha, Jheend, Patiala and Ferozpor would be taken and then the throne of Delhi.The Kookas of the Manjha were to take Lahore. I have heard with my own ears Ram Singh telling the Kookas that they should surely reign and that he would assist them." ਯਾਦ ਰਹੇ ਕਿ ਸੁਖੂ ਪਿੰਡ ਭੈਣੀ ਸਾਹਿਬ ਦਾ ਨੰਬਰਦਾਰ ਸੀ ਅਤੇ ਸਰਕਾਰ ਲਈ ਮੁਖਬਰੀ ਵੀ ਕਰਦਾ ਸੀ। ਇਸੇ ਪੱਤਰ ਵਿਚ ਮਲੇਰਕੋਟਲੇ ਦੇ ਸੁਗਮੁਤ ਖਾਨ ਦੀ ਗਵਾਹੀ ਵੀ ਦਰਜ ਹੈ। ਉਸੇ ਨੇ ਦੱਸਿਆ ਕਿ ਮਲੇਰਕੋਟਲੇ ਤੋਂ ਜਾਂਦੇ ਹੋਏ ਕੂਕੇ ਕਹਿ ਰਹੇ ਸਨ—they said, we are going to Nabha and then to Patiala, whence they shell go to Dehi."

ਬਦੇਸ਼ੀ ਸਾਮਰਾਜ ਵਿਰੁੱਧ ਲੜਾਈ ਲੜਨ ਲਈ ਕੂਕਿਆਂ ਨੇ ਜ਼ਮੀਨਾਂ ਅਤੇ ਜਾਇਦਾਦਾਂ ਵੇਚਣੀਆਂ ਸ਼ੁਰੂ ਕਰ ਦਿੱਤੀਆਂ ਸਨ। ਪਿੰਡ ਰਾਏਪੁਰ ਦਾ ਜਾਗਰੀਦਾਰ ਦਰਬਾਰਾ ਸਿੰਘ ਨੇ

ਆਪਣੀ ਜ਼ਮੀਨ ਵੇਚ ਕੇ ਭੈਣੀ ਸਾਹਿਬ ਆ ਗਿਆ ਸੀ। ਗੁਰਮੁਖ ਸਿੰਘ ਫਰਵਾਹੀ ਪਿੰਡ ਵਾਲਾ, ਇਸ ਨੇ ਵੀ ਆਪਣੀ ਜ਼ਮੀਨ ਵੇਚ ਦਿੱਤੀ ਸੀ ਅਤੇ ਬਾਕੀ ਰਹਿੰਦਾ ਮਾਮਲਾ ਦੇਣ ਲਈ ਮਲੇਰਕੋਟਲੇ ਗਿਆ ਸੀ ਜਦੋਂ ਉਸ ਦਾ ਬੈਲ ਉੱਤੇ ਭਾਰ ਲੱਦੀ ਮੁਸਲਮਾਨ ਨਾਲ ਝਗੜਾ ਹੋਇਆ ਸੀ। ਮਾਘੀ ਤੋਂ ਪਹਿਲਾਂ ਜ਼ਮੀਨ ਦੇ ਮਾਮਲੇ ਦੇਣ ਬਾਰੇ ਕਹਿਣ ਲਈ ਕੋਟਲੇ ਤੋਂ ਸ਼ੇਰ ਖਾਂ ਸਵਾਰ ਪਿੰਡ ਫਰਵਾਹੀ ਗੁਰਮੁਖ ਸਿੰਘ ਕੋਲ ਸਿੰਘ ਸੀ ਅਤੇ ਉਸ ਨੇ ਜ਼ਮੀਨ ਵੇਚਣ ਦਾ ਸਬਬ ਪੁੱਛਣ 'ਤੇ ਗੁਰਮੁਖ ਸਿੰਘ ਨੇ ਕਿਹਾ ਸੀ—They were about to rule the country, and it was good to give away property, in the name of God. ਮਲੇਰਕੋਟਲੇ ਦੇ ਹਮਲੇ ਤੋਂ ਬਾਅਦ ਪਕੜੇ ਜਾਣ 'ਤੇ ਜਦੋਂ ਉਸ ਨੂੰ ਫੇਰ ਪੁੱਛਿਆ ਗਿਆ ਤਾਂ ਉਸ ਨੇ ਕਿਹਾ ਸੀ—A spark of fire has been thrown in to Kotla, there stall be a great fire.

ਜ਼ਮੀਨਾਂ ਵੇਚਣਾ ਤਾਂ ੧੮੬੮ ਈ. ਤੋਂ ਹੀ ਸ਼ੁਰੂ ਹੋ ਚੁੱਕਾ ਸੀ। ਫਰਵਰੀ ੧੮੬੯ ਵਿਚ ਥਰਾਜਵਾਲੇ ਇਲਾਕੇ ਤੋਂ ਬਹੁਤ ਸਾਰੇ ਕੂਕੇ ਸਿੰਘਾਂ ਨੇ ਆਪਣੀਆਂ ਜ਼ਮੀਨਾਂ ਅਤੇ ਹੋਰ ਜਇਦਾਦਾਂ ਵੇਚ ਕੇ, ਮਾਇਆ ਇਕੱਠੀ ਕਰਕੇ ਭੈਣੀ ਸਾਹਿਬ ਨੂੰ ਚਾਲੇ ਪਾ ਦਿੱਤੇ ਅਤੇ ਖੁੱਲ੍ਹੇਆਮ ਬਗਾਵਤ ਦੀਆਂ ਗੱਲਾਂ ਕਰਨ ਲੱਗ ਪਏ। ਕੋਈ ਠੋਸ ਵਿਓਂਤਬੰਦੀ ਨਾ ਹੋਣ ਕਰਕੇ ਸਿੰਘਾਂ ਦੇ ਜਤਨ ਨਿਸਫਲ ਹੋ ਗਏ ਅਤੇ ਕਈਆਂ ਨੂੰ ਕੈਦਾਂ ਅਤੇ ਜੁਰਮਾਨੇ ਹੋਏ। ਇਹ ਗਲ ਜ਼ਰੂਰ ਹੋਈ ਕਿ ਸਰਕਾਰ ਨੂੰ ਕੂਕਾ ਅੰਦੋਲਨ ਕਰਨ ਵਾਲਿਆਂ ਦੇ ਇਰਾਦੇ ਜ਼ਰੂਰ ਪਤਾ ਲਗ ਗਏ।

ਕੂਕਿਆਂ ਦੇ ਜ਼ਮੀਨਾਂ ਵੇਚਣ ਬਾਰੇ ਲੁਧਿਆਣੇ ਦੇ D. C, ਕਾਵਨ ਨੇ ੩੧ ਜਨਵਰੀ ੧੮੭੨ ਦੇ ਪੱਤਰ ਵਿਚ ਸਰਕਾਰ ਨੂੰ ਦੱਸਿਆ—There have been several cases of sale of all their property by Kukas in this district. The money realised by the sale has, I am told, been either given to Ram Singh or expended in feeding small gangs of Kukas and the Kukas who have sold their property have openly declared that their Raj is soon to commence.

ਇਸ ਤਰ੍ਹਾਂ ਦੇ ਵਿਚਾਰ, ਪਰ ਜ਼ਿਆਦਾ ਖ਼ਤਰਨਾਕ ਇਰਾਦੇ ਜ਼ਾਹਰ ਕਰਨ ਵਾਲੇ ਕਮਿਸ਼ਨਰ ਅੰਬਾਲਾ, ਫੋਰਸਿੱਥ ਨੇ ੧ ਫਰਵਰੀ ਦੇ ਆਪਣੇ ਪੱਤਰ ਵਿਚ ਪ੍ਰਗਟ ਕੀਤੇ। ਉਸਨੇ ਜ਼ਮੀਨਾਂ ਵੇਚਣ ਨੂੰ ਸਿੱਧੇ ਤੌਰ 'ਤੇ ਬਗਾਵਤ ਨਾਲ ਜੋੜਦਿਆਂ ਹੋਇਆਂ ਲਿਖਿਆ—Kukas sold their land and got rid of their property so as to be free to take part in the coming strife, which was expected to take place in (cheyt) April.

ਪਟਿਆਲੇ ਦੇ ਵਕੀਲਾਂ ਨੇ ਜੋ ਖ਼ਬਰ ਕਾਵਨ ਨੂੰ ੧੯ ਜਨਵਰੀ ੧੮੭੨ ਨੂੰ ਦਿੱਤੀ ਸੀ, ਉਸ ਅਨੁਸਾਰ the reports furnished by the Patiala Vakil of 23 Kukas in Sekrooudee selling their lands and throwing away their property, expressing their intention of joining the Guru. ਯਾਦ ਰੱਖਿਆ ਜਾਵੇ ਕਿ ਭਾਈ ਹੀਰਾ ਸਿੰਘ ਅਤੇ ਲਹਿਣਾ ਸਿੰਘ ਪਿੰਡ ਸਕਰੌਦੀ ਦੇ ਹੀ ਸਨ।

ਜੀਂਦ ਦੇ ਵਕੀਲ ਨੇ ਦੱਸਿਆ ਸੀ—the Jheend Vakil gives the statement of one man Dewa Singh, who was observed to sell his land and throw away his property, who on being interrogated, said that he was to join his Guru and in (cheyt) next April there was to be a disturbance.

ਉਪਰੋਕਤ ਖ਼ਬਰਾਂ ਅਨੁਸਾਰ ਕਮਿਸ਼ਨਰ ਮੈਕਨਾਬ ਨੇ ਜੋ ਪੱਤਰ ੧ ਫਰਵਰੀ ਨੂੰ ਲਿਖਿਆ ਉਸ ਵਿਚ ਸਾਫ ਤੌਰ 'ਤੇ ਉਹ ਨਿਰਨਾ ਕਰਦਾ ਹੈ ਕਿ there was sure idea of rising in chyt (April) is clear. ਪਰ ਨਾਲ ਹੀ ਇਹ ਵੀ ਲਿਖਦਾ ਹੈ ਕਿ ਮਲੇਰਕੋਟਲੇ 'ਤੇ ਹਮਲਾ ਹੀ ਆਖਰੀ ਨਿਸ਼ਾਨਾਂ ਨਹੀਂ ਸੀ—The attack on Kotla was not the ulterior object, it was confessdly only the first step so as to supply them with arms and horses.

ਪਿੰਡ ਰਾਏਪੁਰ ਦੇ ਉੱਘੇ ਨਾਮਧਾਰੀ ਬਾਬਾ ਦਰਬਾਰਾ ਸਿੰਘ ਨੇ ਆਪਣੇ ਪਿੰਡ ਦੇ ਸੈਦਾ ਸਿੰਘ ਨੂੰ ਕਿਹਾ ਸੀ You will see what will happen in the next chait. If you are not a Kooka, it will go badly with you.

ਮਲੇਰਕੋਟਲੇ ਦੀ ਘਟਨਾ ਵਾਪਰਨ ਤੋਂ ਪਹਿਲਾਂ ਜਦੋਂ ਕੂਕਿਆਂ ਦੇ ਜਥੇ ਨੇ ਹਥਿਆਰ ਪ੍ਰਾਪਤ ਕਰਨ ਲਈ ਮਲੌਦ 'ਤੇ ਹਮਲਾ ਕੀਤਾ ਸੀ, ਉਸ ਬਾਰੇ ਤਫ਼ਤੀਸ਼ ਕਰਨ ਲਈ ਸਤਿਗੁਰੂ ਜੀ ਨੂੰ ਕਾਵਨ ਨੇ ਉਥੇ ਬੁਲਾਇਆ ਸੀ। ਮਲੇਰਕੋਟਲੇ ਦੀ ਘਟਨਾ ਵਾਪਰਨ ਕਰਕੇ ਤੁਰੰਤ ਹੀ ਕਾਵਨ ਮਲੇਰਕੋਟਲੇ

ਪੁੱਜ ਗਿਆ ਅਤੇ ਸਤਿਗੁਰੂ ਰਾਮ ਸਿੰਘ ਜੀ ਰਾਤ ੧੬ ਜਨਵਰੀ ਨੂੰ ਬੇਲਾ ਸਿੰਘ ਦੇ ਘਰ ਸਿਆਹੜ ਆ ਠਹਿਰੇ ਸਨ। ਉਥੇ ਸਤਿਗੁਰੂ ਜੀ ਨੂੰ ਮਿਲਣ ਪਿੰਡ ਰਾਮਗੜ ਦਾ ਨੰਬਰਦਾਰ ਉੱਤਮ ਸਿੰਘ ਆਇਆ ਸੀ। ਉਸ ਨੇ ਆਪਣੀ ਗਵਾਹੀ ਵਿਚ ਦੱਸਿਆ ਸੀ ਕਿ ਸਤਿਗੁਰੂ ਜੀ ਦਰਸ਼ਨਾਂ ਨੂੰ ਆਏ ਕੂਕਿਆਂ ਨੂੰ ਕਹਿ ਰਹੇ ਸਨ —They disobeyed my order. I ordered them to wait till the month of chait.

ਕਟਾਣੀ ਕਲਾਂ ਦੇ ਜ਼ਿਮੀਦਾਰ ਦੇਵਾ ਸਿੰਘ ਨੇ ਸੂਬਿਆਂ ਵਿਰੁੱਧ ਗਵਾਹੀ ਦਿੰਦਿਆਂ ਜੋ ਕਿਹਾ ਸੀ ਉਹ ਦਸਤਾਵੇਜ਼ਾਂ ਵਿਚ ਇਸ ਤਰ੍ਹਾਂ ਦਰਜ ਹੈ—They constantly preached sedition against the British Government, and frequantly consulted at their durbars concerning the proper time they ought to rise against the English Government. A large number of Kookas sold their land and properly and paid proceeds to Ram Singh ..........because they were assured by the Soobas that the Raj will soon fall into the hands of Ram Singh.

ਹੋਰ ਵੀ ਗਵਾਹੀਆਂ ਦਰਜ ਹਨ ਇਸ ਦਸਤਾਵੇਜ਼ ਵਿਚ ਲੇਕਿਨ ਸਾਹਨੇਵਾਲ ਦੇ ਬੇਲਾ ਦੀ ੧੧ ਅਪ੍ਰੈਲ ੧੮੭੨ ਦੀ ਗਵਾਹੀ 'ਚੋਂ ਕਿ ਲਾਈਨ ਏਥੇ ਦਿੰਦਾ ਹਾਂ ਜਿਸ ਵਿਚ ਲਿਖਿਆ ਹੈ—the current month of Chait was fixed for this great event.

੨੨ ਅਪ੍ਰੈਲ ੧੮੭੨ ਦੇ ਪੱਤਰ ਵਿਚ ਪੰਜਾਬ ਪੁਲਿਸ ਦੇ ਇੰਸਪੈਕਟਰ ਜਨਰਲ ਨੇ ਲਈਆਂ ਗਵਾਹੀਆਂ ਮੈਕਨਾਬ ਨੂੰ ਭੇਜੀਆਂ ਸਨ। ਇਨ੍ਹਾਂ ਵਿਚ ੧੮ ਅਪ੍ਰੈਲ ੧੮੭੨ ਨੂੰ ਸੂਬਾ ਕਾਹਨ ਸਿੰਘ ਦੇ ਬਾਰੇ ਦੱਸਿਆ ਗਿਆ ਹੈ—the Kookas openly told the people that in Sambat 1928 their rule would be established (ਚੜਤ ਸਿੰਘ ਦੇ ਪੁੱਤਰ ਰਾਮ ਸਿੰਘ ਦੀ ਗਵਾਹੀ),

—they advised us all to turn Kookas, as in 1928 Sumbat the Kookas rule would be established (ਲਹਿਣਾ ਪੁੱਤਰ ਰਾਮੇ ਦੀ ਗਵਾਹੀ),

—That in 1928 the Khalsa rule would began (ਹੀਰਾ ਸਿੰਘ ਗਵਾਹੀ)

— I heard him (Brahma Singh) with my own ears say on that occassion that the Raj (Government) would be change in 2 or 2½ months and the Raj of the Kookas begin." (ਗਵਾਹੀ ਸਬਜ਼ ਖਾਂ)

—ਸੂਬਾ ਮਾਨ ਸਿੰਘ ਬਾਰੇ ਗਵਾਹੀ ਵਿਚ ਜਵਾਹਰ ਸਿੰਘ ਨੰਬਰਦਾਰ ਨੇ ਦੱਸਿਆ—He told me that in 1928 the English rule was to end, and the Khalsa re-established.

—ਪਿੰਡ ਭੈਣੀ ਸਾਹਿਬ ਦੇ ਨੰਬਰਦਾਰ ਦੀ ਗਵਾਹੀ ਬਾਰੇ ਪਿੱਛੇ ਜ਼ਿਕਰ ਆ ਚੁੱਕਾ ਹੈ। ਸੂਬਾ ਸਾਹਿਬ ਸਿੰਘ ਬਾਰੇ ਸੁੱਖੂ ਜ਼ਿਕਰ ਕਰਦਾ ਹੈ—The plan was that as soon as Kookas take up arms against the British Government, the Russian will invade the country.

ਮਲੋਦ ਤੇ ਹਮਲੇ ਵਿਚ ਜ਼ਖਮੀ ਹਾਲਤ ਵਿਚ ਪਕੜੇ ਗਏ ਭਗਵਾਨ ਸਿੰਘ ਨੇ ਦੱਸਿਆ ਸੀ ਕਿ —Had they been succesful in procuring arms in Kotla, they expected to be joined by large number. then the mainbody was to proceed to attack Nabha, one detachment was to tear up the rails on this side of Ambala to prevent reinforcement arriving from Delhi and agents were to have been despatched to Ferozepur and Lahore to endeavour to effect rising in those places. ਮਹਾਰਾਜਾ ਪਟਿਆਲਾ ਅਨੁਸਾਰ—Had the Kookas had even a meagre success in their attacks at Maloud and Kotla, the whole sect would have sprang like fiends from all sides who were eagerly watching the result of these pantomimic attack.

ਇਸ ਮਨੋਰਥ ਦੀਆਂ ਗਵਾਹੀਆਂ ਹੋਰ ਵੀ ਬਥੇਰੀਆਂ ਦਰਜ ਹਨ ਸਰਕਾਰੀ ਦਸਤਾਵੇਜ਼ਾਂ ਵਿਚ , ਲੇਕਿਨ ਚੇਤ ਅਤੇ ਬਗਾਵਤ' ਬਾਰੇ ਸਾਲ ਤੋਂ ਅਗਾਂਹ ਚਲਦਿਆਂ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਗਰ ਮਲ਼ੇਰਕੋਟਲੇ ਤੇ ਹਮਲਾ ਸਫਲਾ ਨਾਲ ਅੱਗੇ ਵੱਧ ਜਾਂਦਾ ਤਾਂ ਮੁਲਕ ਵਿਚ ਹਰ ਪਾਸੇ ਤੋਂ ਲੋਕਾਂ ਨੇ ਉੱਠ ਖੜੇ ਹੋ ਜਾਣਾ ਸੀ ਬਦੇਸ਼ੀ ਸਾਮਰਾਜ ਵਿਰੁੱਧ। ਕਾਵਨ ਨੇ ਇਸ ਬਾਰੇ ੧੭ ਜਨਵਰੀ ੧੮੭੨ ਨੂੰ ਸਪੱਸ਼ਟ ਤੌਰ 'ਤੇ ਲਿਖਿਆ—It is certain that, had their first at-

tempt been crowned with suceess, and they succeeded in arming themselves and providing themselves with horses and treasure, they would have been joined by all the abandoned characters in the country.' ਇਸ ਲਈ ਪੰਜਾਬ ਸਰਕਾਰ ਦੇ ਸਕੱਤਰ ਅਨੁਸਾਰ The deportation of Ram Singh, the leaders of the turbulant Kooka Sect, and its most influential Lieutenants, appears to the Lieutenant Governer to have been an inevitable rusult of the present outbreak.

ਐਸੇ ਹਾਲਾਤ ਹੋਣ ਤਾਂ ਸਰਕਾਰ ਆਪਣੇ ਸਾਮਰਾਜ ਨੂੰ ਬਚਾਉਣ ਲਈ ਚੁੱਪ ਕਿਵੇਂ ਬੈਠ ਸਕਦੀ ਸੀ। ਇਸੇ ਕਰਕੇ ਬਗਾਵਤ ਦੇ ਗੰਭੀਰ ਖ਼ਤਰੇ, ਵਿਸ਼ੇਸ਼ ਕਰ ਆਉਂਦੇ 'ਚੇਤ' ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਉਸ ਸਮੇਂ ਦੀ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ੧੯ ਮਾਰਚ ਨੂੰ ਬਰਮਾ ਪਹੁੰਚ ਕੇ ਹੀ ਚੈਨ ਲਿਆ। ਮਾਰਚ ਦਾ ਮਹੀਨਾ ਸਤਿਗੁਰਾਂ ਦੇ ਬਰਮਾ ਦੇਸ਼ ਪੁੱਜਣ ਦਾ ਮਹੀਨਾ ਹੈ।

## ਰੁਬਾਈਆਂ/ ਨਵਰਾਹੀ ਘੁਗਿਆਣਵੀ

(ਮਹਾਨ ਸਾਹਿਬਜ਼ਾਦਿਆਂ ਦੀ ਪਵਿੱਤਰ ਯਾਦ ਨੂੰ ਸਮਰਪਿਤ)

ਦਾਦੀ ਮਾਂ ਦੇ ਨਾਲ ਬੁਰਜ ਵਿੱਚ, ਦੋ ਮਾਸੂਮ ਫਰਿਸ਼ਤੇ।
ਪੁੱਤਰ ਦੇ ਦੋ ਪੁੱਤ ਲਾਡਲੇ, ਪਾਕ ਰੂਹਾਨੀ ਰਿਸ਼ਤੇ।
ਜਾਬਰ ਹਾਕਿਮ ਕਹਿਰ ਕਮਾਇਆ, ਨੀਹਾਂ ਵਿੱਚ ਚਿਣਵਾ ਕੇ:
'ਨਵਰਾਹੀ' ਬਲਿਹਾਰੇ ਜਾਵਾਂ, ਪਹੁੰਚੇ ਬਾਲ ਬਹਿੱਸ਼ਤੇ।

— x —

ਇੱਕ ਛੋਟੀ ਜਿਹੀ ਗੜ੍ਹੀ ਦੁਆਲੇ, ਦੁਸ਼ਮਣ ਦਾ ਦਲ ਭਾਰੀ।
ਚੜ੍ਹਦੀ ਕਲਾ 'ਚ ਮਰਦ ਅਗੰਮੜਾ, ਯੋਧਾ ਪਰਉਪਕਾਰੀ।
ਵਾਰੋਵਾਰ ਬੈਕੁੰਠ ਸਿਧਾਏ, ਸਿੰਘ ਅਤੇ ਸ਼ਹਿਜ਼ਾਦੇ;
'ਨਵਰਾਹੀ' ਬੇਜੋੜ ਟਾਕਰਾ, ਆਖੇ ਦੁਨੀਆਂ ਸਾਰੀ।

— x —

ਦੇਸ਼ ਕੌਮ ਦੇ ਲੇਖੇ ਲੱਗ ਗਏ, ਦੋ ਹੰਸਾਂ ਦੇ ਜੋੜੇ।
ਜਿਨ੍ਹਾਂ ਅੱਗੇ ਵਧਣਾ ਹੋਵੇ, ਮੁੜਨ ਕਦੇ ਨਾ ਮੋੜੇ।
ਸੁਹਣੇ ਮੁੱਖੜੇ ਨਾਜ਼ੁਕ ਜਿੰਦਾਂ ਅਮਰ ਨੂਰਾਨੀ ਜੋਤਾਂ;
'ਨਵਰਾਹੀ' ਪਰਿਵਾਰ ਗੁਰਾਂ ਦਾ, ਸਹਿੰਦਾ ਫਿਰੇ ਵਿਛੋੜੇ।

*ਨਿਊ ਹਰਿੰਦਰ ਨਗਰ*
*ਫ਼ਰੀਦਕੋਟ ੧੫੧੨੦੩*

## ਸਦ ਪ੍ਰਣਾਮ ਕਰੋ

*—ਅਮਰੀਕ ਸਿੰਘ*

ਸਦ ਪ੍ਰਣਾਮ ਕਰੋ ਗੁਰੂ ਜੀ ਗੋਬਿੰਦ ਨੂੰ,
ਵਾਰ ਪਰਿਵਾਰ ਹੈ ਬਚਾਇਆ ਜਿਸ ਹਿੰਦ ਨੂੰ।

ਜ਼ੁਲਮ ਦੀ ਹੱਦ ਜਦੋਂ ਹਿੰਦ ਵਿਚ ਹੋਈ ਸੀ,
ਹਿੰਦੂਆਂ ਨੂੰ ਉੱਕਾ ਕਿਤੇ ਮਿਲਦੀ ਨਾ ਢੋਈ ਸੀ,
ਪਿਆਰੀ ਨਹੀਂ ਜਾਤਾ ਉਹਨਾਂ ਪਿਤਾ ਜੀ ਦੀ ਜਿੰਦ ਨੂੰ।

ਸਿੱਖੀ ਨੂੰ ਪਿਓਂਦ ਲਾਕੇ ਕੀਤਾ ਸੁਰਜੀਤ ਸੀ,
ਖੰਡੇ ਦੀ ਪਿਆ ਕੇ ਪਹੁਲ ਛੋਹਿਆ ਵਿਜੇ ਗੀਤ ਸੀ,
ਟੁੰਬ ਦਿੱਤਾ ਭਾਰਤ ਦੀ ਸੁੱਤੀ ਹੋਈ ਜਿੰਦ ਨੂੰ।

ਲੱਖਾਂ ਨਾਲ ਇਕ ਨੂੰ ਲੜਾਇਆ ਦਸਮੇਸ਼ ਨੇ,
ਸਦੀਆਂ ਦੀ ਜ਼ਿੱਲਤੋਂ ਬਚਾਇਆ ਦਸਮੇਸ਼ ਨੇ,
ਕੱਢਿਆ ਗ਼ੁਲਾਮੀ ਵਾਲੇ ਸਾਰੇ ਗੰਦ ਮੰਦ ਨੂੰ।

ਚਾਰੇ ਪੁੱਤ ਵਾਰ ਕਿਹਾ ਧੰਨ ਮੇਰੇ ਭਾਗ ਨੇ,
ਹੋਏ ਨੇ ਸ਼ਹੀਦ ਲਾ ਗਏ ਸਿੱਖੀ ਤਾਈਂ ਜਾਗ ਨੇ,
ਯਾਦ ਕਰੋ ਓਸ ਮਰਦਾਨਗੀ ਦਰਿੰਦ ਨੂੰ।

ਓਹਦੇ ਕਾਰਨਾਮਿਆਂ ਦੀ ਲੜੀ ਬਹੁਤ ਲੰਮੀ ਏ,
ਸਬਰ ਨੇ ਜਬਰ ਦੀ ਕਾਂਗ ਚੜ੍ਹੀ ਥੰਮੀ ਏ,
ਦਿਤਾ ਸਤਿਕਾਰ ਸੀ ਬਹਾਦਰੀ ਦੀ ਬਿੰਦ ਨੂੰ।

ਦੋਹਾਂ ਤੋਂ ਸੀ ਇੱਕ ਉਹਨਾਂ ਕਰ ਦੇਣਾ ਲੋੜਿਆ,
ਦਸਵੇਂ ਗੁਰਾਂ ਨਾਂ ਪੰਥ ਨਾਲ ਹੋਰ ਜੋੜਿਆ,
ਤੋੜ ਦਿੱਤਾ ਜਾਬਰਾਂ ਦੇ ਅੰਤਰ ਦਵੰਦ ਨੂੰ।

ਕਹੇ ਅਮਰੀਕ ਉਹਦਾ ਸ਼ੁਕਰ ਗੁਜ਼ਾਰੀਏ,
ਉਹਦੇ ਉਪਕਾਰਾਂ ਨੂੰ ਨਾ ਕਦੇ ਵੀ ਵਿਸਾਰੀਏ,
ਮਨਾਂ 'ਚ ਵਸਾਈਏ ਉਸ ਸਦ ਬਖਸ਼ਿੰਦ ਨੂੰ।

*ਨਾਮਧਾਰੀ ਇਤਿਹਾਸ ਦਾ ਭੰਡਾਰ*

# ਸਤਿਗੁਰੂ ਪ੍ਰਤਾਪ ਸਿੰਘ ਜੀ

*—ਸਵਰਨ ਸਿੰਘ ਸਨੇਹੀ*

## ਪ੍ਰਤੀਕਰਮ :

ਹਰ ਕਰਮ ਦਾ ਪ੍ਰਤੀਕਰਮ ਵੀ ਹੁੰਦਾ ਹੈ। ਇਹ ਆਮ ਤੌਰ ਤੇ ਦੋ ਤਰ੍ਹਾਂ ਦਾ ਹੁੰਦਾ ਹੈ। —ਨਾਕਾਰਾਤਮਕ ਜਾਂ ਨਿੰਦਨੀਯ ਤੇ ਸਾਕਾਰਤਮਕ ਜਾਂ ਪ੍ਰਸ਼ੰਸਨੀਯ। ਸਤਿਗੁਰੂ ਜੀ ਵੱਲੋਂ ਇਤਿਹਾਸ ਤੇ ਉਸ ਦੀ ਸੇਵਾ—ਸੰਭਾਲ ਵਿਚ ਦਿਖਾਈ ਗਈ ਦਿਲਚਸਪੀ ਤੇ ਉਸ ਦੀ ਸਥਾਪਨਾ ਲਈ ਪੁਟੇ ਗਏ ਕਦਮਾਂ ਦਾ ਪ੍ਰਤੀਕਰਮ ਵੀ ਹੋਇਆ, ਪਰ ਚੰਗੇ ਭਾਗਾਂ ਨੂੰ ਇਹ ਸਾਕਾਰਾਤਮਕ ਕਿਸਮ ਦਾ ਸੀ। ਆਪ ਦੇ ਜਤਨਾਂ ਦੇ ਫਲਸਰੂਪ, ਹੁਣ ਤਕ ਇਤਿਹਾਸ ਵਲੋਂ ਅਚੇਤ ਬੈਠੇ ਲੋਕਾਂ ਵਿਚ ਨਵੀਂ ਰੂਹ ਫੂਕੀ ਗਈ। ਪ੍ਰਤੀਕਰਮ ਦਾ ਅਧਿਐਨ ਅਸੀਂ ਇਨ੍ਹਾਂ ਉਪ-ਸਿਰਲੇਖਾਂ ਅਧੀਨ ਸੌਖਾ ਕਰ ਸਕਦੇ ਹਾਂ :

**ਇਤਿਹਾਸ-ਰੁਚੀ ਦਾ ਵਿਕਾਸ** : ਸਤਿਗੁਰੂ ਜੀ ਵੱਲੋਂ ਚੁੱਕੇ ਗਏ ਇਸ ਕਦਮ ਦਾ ਸਿੱਟਾ ਇਹ ਨਿਕਲਿਆ ਕਿ ਆਮ ਦੇ ਛੋਟੇ ਭਾਈ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਇਤਿਹਾਸ ਵਿਚ ਡੂੰਘੀ ਦਿਲਚਸਪੀ ਲੈਣੀ ਸ਼ੁਰੂ ਕੀਤੀ। ਸੰਤ ਨਿਧਾਨ ਸਿੰਘ ' ਆਲਿਮ' ਦੇ ਦੱਸਣ ਅਨੁਸਾਰ ''ਮਹਾਰਾਜ ਗੁਰਦਿਆਲ ਸਿੰਘ (ਨਾਮਧਾਰੀਆਂ ਦੇ) ਸਭ ਤੋਂ ਪਹਿਲੇ ਇਤਿਹਾਸ ਲੇਖਕ ਹਨ ਜਿਨ੍ਹਾਂ ਨੇ ਨਵੇਂ ਅਤੇ ਪ੍ਰਚਲਤ ਤਰੀਕੇ ਨਾਲ ਨਾਮਧਾਰੀ ਇਤਿਹਾਸ ਨੂੰ ਪ੍ਰੈਸ ਅਤੇ ਪਲੇਟਫਾਰਮ ਰਾਹੀਂ ਪ੍ਰਚਾਰਨ ਦਾ ਜਤਨ ਕੀਤਾ। ਭਾਵੇਂ ਆਪ ਤੋਂ ਪਹਿਲਾਂ ਪਲੌਕ ਵਾਸੀ ਗਿਆਨੀ ਕਾਲਾ ਸਿੰਘ ਜੀ ਨੇ ਵੀ ਪੰਜਾਬੀ ਬੈਂਤਾਂ ਵਿਚ 'ਨਾਮਧਾਰੀ ਪੰਥ ਪ੍ਰਕਾਸ਼' ਪ੍ਰਕਾਸ਼ਤ ਕਰਕੇ ਨਾਮਧਾਰੀ ਇਤਿਹਾਸ ਦੀ ਸ਼ਲਾਘਾ ਯੋਗ ਸੇਵਾ ਕੀਤੀ ਸੀ, ਪਰ ਮਹਾਰਾਜ ਗੁਰਦਿਆਲ ਸਿੰਘ ਜੀ ਦੀ ਖੋਜ, ਲਿਖਣ ਸ਼ੈਲੀ ਅਤੇ ਦਲੇਰੀ ਗ਼ਜ਼ਬ ਦੀ ਸੀ। ਆਪ ਬੜੇ ਵਿਦਵਾਨ ਤੇ ਅੰਗਰੇਜ਼ੀ ਦੇ ਆਲਮ ਸਨ। ਆਪ ਨੇ ਡਿਸਟਰਿਕਟ ਗ਼ਜ਼ਟ ਲੁਧਿਹਾਨਾ ਅਤੇ ਅੰਗਰੇਜ਼ਾਂ ਲਿਖਾਰੀਆਂ ਦੀਆਂ ਹੋਰ ਪੁਸਤਕਾਂ ਵਿਚੋਂ ਮਸਾਲਾ ਇਕੱਠਾ ਕਰਨ ਦੀ ਹਿੰਮਤ ਕੀਤੀ। ਕੁਝ ਬਜ਼ੁਰਗਾਂ ਕੋਲੋਂ ਅੱਖੀਂ ਡਿੱਠੇ ਸਮਾਚਾਰ ਨੋਟ ਕੀਤੇ। ਵਲੈਤ ਵਿਚੋਂ "ਕੂਕਾ ਆਊਟ ਬ੍ਰੇਕ" ਜੋ ਪਾਰਲੀਮੈਂਟ ਨੇ ਪ੍ਰਕਾਸ਼ਤ ਕੀਤਾ ਸੀ, ਬੜੇ ਜਤਨਾਂ ਨਾਲ ਮੰਗਵਾਇਆ। ਗੱਲ ਕੀ, ਜੋ ਮਸਾਲਾ ਵੀ ਉਨ੍ਹਾਂ ਨੂੰ ਪ੍ਰਾਪਤ ਹੋਇਆ ਉਸ ਦੇ ਆਧਾਰ ਤੇ ਉਨ੍ਹਾਂ ਨੇ 'ਸਤਿਜੁਗ' ਵਿਚ ਮੁੱਖ ਲੇਖਾਂ ਦਾ ਇਕ ਸਿਲਸਿਲਾ "ਹੱਡ-ਬੀਤੀ" ਪ੍ਰਕਾਸ਼ਤ ਕੀਤਾ। ਇਨ੍ਹਾਂ ਲੇਖਾਂ ਵਿਚ ਆਪ ਨੇ ਅੰਗਰੇਜ਼ ਸਰਕਾਰ ਦੀਆਂ ਲੂੰ-ਕੰਡੇ ਖੜੇ ਕਰ ਦੇਣ ਵਾਲੀਆਂ ਵਹਿਸ਼ੀਆਨਾ ਤੇ ਜ਼ੁਲਮੀ ਘਟਨਾਵਾਂ ਨੂੰ ਇਸ ਅਨੋਖੇ ਤੇ ਹਿਰਦੇਵੇਧਕ ਢੰਗ ਨਾਲ ਕਲਮਬੰਦ ਕੀਤਾ ਕਿ ਹਜ਼ਾਰਾਂ ਪਾਠਕਾਂ ਦੇ ਦਿਲ ਹਲੂਣੇ ਗਏ। ਪੇਂਡੂ ਲੋਕ ਤਾਂ ਕਿਤੇ ਰਹੇ, ਪੜ੍ਹਿਆ ਲਿਖਿਆ ਸ਼ਹਿਰੀ ਤਬਕਾ ਵੀ ਹੈਰਾਨ ਰਹਿ ਗਿਆ।[1]

ਉਹ ਕਾਂਗਰਸ ਦੇ ਸਮਾਗਮਾਂ ਵਿਚ ਜਾਂਦੇ ਆਉਂਦੇ ਸਨ। ਇਨ੍ਹਾਂ ਵਿਚ ਜਾਣ ਦਾ ਆਪ ਦਾ ਮੁੱਖ ਉਦੇਸ਼ ਹੁੰਦਾ ਸੀ ਆਮ ਅਣਜਾਣ ਲੋਕਾਂ ਵਿਚ ਨਾਮਧਾਰੀ ਕੁਰਬਾਨੀਆਂ ਬਾਰੇ ਜਾਣਕਾਰੀ ਦੇਣੀ। ਕਲਕੱਤਾ ਕਾਂਗਰਸ ਵਿਚ ਆਪ ਨੇ ਇਸ ਭਾਵ ਦੀ ਚੰਗੀ ਤਕਰੀਰ ਵੀ ਕੀਤੀ ਸੀ।[2] ਨਾਮਧਾਰੀ ਇਤਿਹਾਸ ਨੂੰ ਸੰਕਲਤ ਕਰਨ ਦੀ ਆਪ ਦੀ ਤੀਬਰ ਇਛ ਸੀ।[3] ਸੰਤ ਇੰਦਰ ਸਿੰਘ ਚੱਕਰਵਰਤੀ ਨੂੰ ਇਤਿਹਾਸ ਲਿਖਣ ਦੀ ਪ੍ਰੇਰਨਾ ਪਿੱਛੇ ਆਪ ਦਾ ਹੀ ਵੱਡਾ ਹੱਥ ਸੀ। ਚੱਕਰਵਰਤੀ ਵੱਲ ਲਿਖੀ ਗਈ ਲਗਭਗ ਹਰ ਚਿੱਠੀ ਵਿਚੋਂ ਆਪ ਦੀ ਇਸ ਉਤਸੁਕਤਾ ਦਾ ਪ੍ਰਗਟਾਵਾ ਹੁੰਦਾ ਹੈ। ਆਪ ਪ੍ਰਤੀ ਕਿਰਤੱਗਤਾ ਪ੍ਰਗਟਾਉਂਦਿਆਂ 'ਚਕ੍ਰਵਰਤੀ' ਨੇ ਇਕ ਥਾਂ ਲਿਖਿਆ ਹੈ, "ਮੇਰੇ ਆਦਰਣੀਯ, ਸਦਾ ਸਵੇਰੇ ਉਠ ਕੇ ਯਾਦ ਕਰਨ ਤੇ ਨਾਂ ਲੈਣ ਵਾਲੇ, ਬਾਲ-ਸਖਾਈ ਮਿਤਰ, ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਕੇ ਭਰਾ, ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ, ਜੋ ਵਿਦਿਆ, ਸਭਯਤਾ ਤੇ ਸਨੇਹ ਦੇ ਸਾਕਾਰ ਅਵਤਾਰ ਸਨ, ਨਾਮਧਾਰੀ ਪੰਥ ਦੇ ਇਤਿਹਾਸਕ ਵਾਕਯਾਤ ਕਲਮਬੰਦ ਕਰਨ ਲਈ ਮੈਨੂੰ ਸਦਾ ਅਨੁਰੋਧ ਤੇ ਆਗ੍ਰਹ ਕਰਦੇ ਰਹਿੰਦੇ ਸਨ। ਬੀਤਰਾਗ ਜਿਹਾ ਇਤਿਹਾਸਕ ਨਾਵਲ ਉਨ੍ਹਾਂ ਦੀ ਅਗਵਾਈ ਵਿਚ ਹੀ ਮੈਂ ਲਿਖਿਆ। ਕਾਸ਼! ਕਦੀ ਅੱਜ ਉਹ ਹੁੰਦੇ।"[4]

"ਤੈਨੂੰ ਪਤਾ ਹੀ ਹੈ, " ਸਰੀਰ ਨੂੰ ਜੁਆਬ ਦਿੰਦਿਆ ਦੇਖ ਕੇ ਉਨ੍ਹਾਂ 'ਚਕ੍ਰਵਰਤੀ' ਨੂੰ ਸਮਝਾਇਆ ਸੀ, "ਕਿ ਕੇਡੀ ਮਿਹਨਤ ਨਾਲ ਅਸੀਂ ਪੜ੍ਹਾਈ ਕੀਤੀ ਸੀ।... ਅਸੀਂ ਨਾਮਧਾਰੀ ਇਤਿਹਾਸ ਲਿਖਣ ਲਈ ਕਿੰਨੀ ਵਾਰ ਵਿਚਾਰ ਕਰਦੇ ਰਹੇ ਹਾਂ। ਇਕ ਤੇ ਇਸ ਵਿਦੇਸ਼ੀ ਸਰਕਾਰ ਨੇ, ਆਪਣੇ ਜ਼ੁਲਮ ਤੋਂ

ਨਿਕਾਬ ਨਹੀਂ ਲੱਥਣ ਦਿਤੀ। ਦੂਜਾ, ਬਹੁਤ ਸਾਰੀ ਇਤਿਹਾਸਕ ਸਮਗਰੀ ਇਕੱਠੀ ਨਾ ਹੋ ਸਕੀ ਜੋ ਕਰਨੀ ਸੀ। ਤੈਨੂੰ ਪਤਾ ਹੀ ਹੈ ਕਿ ਸਾਧਾਰਨ ਜਿਹੇ ਕਾਗਜ਼ "ਕੂਕਾ ਆਊਟ ਬ੍ਰੇਕ" ਲਈ ਸਾਨੂੰ ਕਿੰਨਾ ਔਖਾ ਹੋਣਾ ਪਿਆ ਸੀ।... ਮੈਂ ਤੇ ਜਾਵਾਂਗਾ ਮੈਂ ਚਾਹੁੰਦਾ ਹਾਂ ਕਿ ਤੂੰ ਇਹ ਕੰਮ ਕਰੇਂ। ਇਹ ਕੰਮ ਜਾਂ ਮੈਂ ਕਰ ਸਕਦਾ ਸਾਂ।... ਹੁਣ ਕੇਵਲ ਤੇ ਕੇਵਲ ਤੂੰ ਹੀ ਇਹ ਕੰਮ ਕਰਨਾ ਹੈ।"[5]

ਅਸਲ ਵਿਚ ਮਹਾਰਾਜ ਗੁਰਦਿਆਲ ਸਿੰਘ ਜੀ ਤੋਂ ਪਿਛੋਂ ਨਾਮਧਾਰੀ ਇਤਿਹਾਸ ਲਿਖਣ ਦੇ ਕਠਨ ਕਾਰਜ ਨੂੰ ਹਥਿਆਉਣ ਵਾਲੇ ਉਹ ਇਕੱਲੇ ਹੀ ਪ੍ਰਮੁੱਖ ਨਾਮਧਾਰੀ ਇਤਿਹਾਸਕਾਰ ਵਜੋਂ ਸਾਹਮਣੇ ਆਉਂਦੇ ਹਨ ਜਿਸ ਲਈ ਸਮਗਰੀ ਇੱਕਤਰ ਕਰਨ ਦਾ ਕੰਮ ਉਨ੍ਹਾਂ ਨੇ ਕਾਫੀ ਪਹਿਲਾਂ ਆਰੰਭ ਦਿਤਾ ਹੋਇਆ ਜਾਪਦਾ ਹੈ। ਪਿਛੇ ਉਹਦੀ ਮਾਈ ਸਾਹਬੋ ਨਾਲ ਮਿਲਣੀ ਦਾ ਸੰਕੇਤ ਕੀਤਾ ਜਾ ਚੁੱਕਾ ਹੈ, ਪਰ ਉਸ ਦੇ ਆਪਣੇ ਦੱਸਣ ਅਨੁਸਾਰ ਉਸ ਨੇ ਸਤਿਗੁਰੂ ਰਾਮ ਸਿੰਘ ਦੇ ਸਮੇਂ ਦੇ ਕਈ ਹੋਰ ਸਿੱਖਾਂ ਤੋਂ ਵੀ ਇਤਿਹਾਸ-ਮਸਾਲਾ ਪ੍ਰਾਪਤ ਕਰ ਲਿਆ ਸੀ।

"ਢੇਰ ਚਿਰ ਤੋਂ ਮੈਂ ਨਾਮਧਾਰੀ ਇਤਿਹਾਸ ਦੀ ਖੋਜ ਵਿਚ ਲਗਿਆ ਹੋਯਾ ਸਾਂ, ਮੇਰਾ ਵਿਚਾਰ ਸੀ ਕਿ ਕੋਈ ਸੁਯੋਗ ਲੇਖਕ ਇਸ ਕੰਮ ਵਲ ਲਗ ਜਾਵੇ ਤਾਂ ਮੈਂ ਸਾਰਾ ਮਸਾਲਾ, ਜੋ ਮੇਰੇ ਪਾਸ ਸੀ ਯਾਂ ਮੈਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜੀ ਦੀ ਨਿੱਜੀ ਲਾਇਬ੍ਰੇਰੀ ਵਿਚੋਂ ਪ੍ਰਾਪਤ ਹੋਯਾ ਏ, ਅਤੇ ਜੋ ਮੈਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਦੇ ਪੁਰਾਤਨ ਬਜ਼ੁਰਗਾਂ ਬਾਬਾ ਲਾਲ ਸਿੰਘ ਜੀ ਲਤਾਲਾ, ਜਿਨ੍ਹਾਂ ਨੂੰ ਸਤਿਗੁਰਾਂ ਦੀ ਸੰਗਤ ਵਿਚ ਬਹੁਤ ਚਿਰ ਰਹਿਣ ਦਾ ਮਾਣ ਪ੍ਰਾਪਤ ਹੋਯਾ ਹੈ ਅਤੇ ਬਹੁਤ ਸਾਰਾ ਇਤਿਹਾਸ ਜਿਨ੍ਹਾਂ ਨੂੰ ਜ਼ਬਾਨੀ ਯਾਦ ਹੈ, ਬਾਬਾ ਹਰਨਾਮ ਸਿੰਘ ਜੀ ਨਥਾਣੀਏ ਜੋ ਮੇਰੇ ਵਿਦਯਾ ਦਾਤੇ ਸਨ, ਅਤੇ ਸਤਿਗੁਰਾਂ ਦੇ ਦ੍ਰਸਨ ਰੰਗੂਨ ਜਾ ਕੇ ਕਰ ਕੇ ਆਏ ਸਨ ਅਤੇ ਸ੍ਰੀਮਾਨ ਬਾਬਾ ਹਰਨਾਮ ਸਿੰਘ ਜੀ ਗਊਆਂ ਵਾਲੇ ਜਿਨ੍ਹਾਂ ਨਾਲ ਸਰਦਾਰ ਹੀਰਾ ਸਿੰਘ ਜੀ ਸ਼ਹੀਦ ਦਾ ਬਹੁਤ ਪ੍ਰੇਮ ਸੀ, ਕੋਲੋਂ ਸੰਗ੍ਰਹਿ ਕੀਤਾ ਹੈ, ਓਹ ਸਾਰਾ ਓਸ ਨੂੰ ਦੇ ਦੇਵਾਂ ਪਰ ਮੈਨੂੰ ਏਹ ਗੱਲ ਡਾਢੇ ਅਫਸੋਸ ਨਾਲ ਲਿਖਣੀ ਪੈਂਦੀ ਏ ਕਿ ਨਾਮਧਾਰੀ ਪੰਥ ਦੇ ਇਣੇ ਗਿਣੇ ਵਿਦਵਾਨਾਂ ਵਿਚੋਂ ਕਿਸੇ ਦੀ ਰੁਚੀ ਵੀ ਇਸ ਬੰਨੇ ਨਾ ਹੋਈ।"[6]

ਇਤਿਹਾਸਕਾਰੀ ਦਾ ਮੁਢਲਾ ਕਾਰਨ ਉਹ ਬਸੰਤ ਅੰਕ ਪ੍ਰਕਾਸ਼ਤ ਕਰਨ ਦਾ ਪ੍ਰਬੰਧਕਾਂ ਵੱਲੋਂ ਕੀਤਾ ਐਲਾਨ ਤੇ ਉਸ ਐਲਾਨ ਦੇ ਫਲਸਰੂਪ ਕੁੱਛ ਨਾਮਧਾਰੀ ਤੇ ਗੈਰ-ਨਾਮਧਾਰੀ ਪਾਠਕਾਂ ਵੱਲੋਂ ਕੀਤਾ ਗਿਆ ਆਗ੍ਰਹਿ ਦਸਦੇ ਹੋਏ ਲਿਖਦੇ ਹਨ " ਇਸ ਐਲਾਨ ਨੂੰ ਪੜ੍ਹ ਕੇ ਬਹੁਤ ਸਾਰੇ ਸਜਨਾਂ ਵਲੋਂ, ਅਤੇ ਖਾਸ ਕਰਕੇ ਸਿੱਖ ਪੰਥ ਦੇ ਵਿਆਸ, ਵਿਦਯਾ ਭੂਸ਼ਨ ਮਹਾਨ ਸਿਖ ਵਿਦਵਾਨ, ਸਰਦਾਰ ਕਾਨ੍ਹ ਸਿੰਘ ਜੀ ਨਾਭਾ ਕਰਤਾ 'ਸਿੱਖ ਮਹਾਨ ਕੋਸ਼' ਨੇ ਇਕ ਪੱਤਰ ਭੇਜ ਕੇ ਖਾਸ ਤੌਰ ਪੁਰ ਹੁਕਮ ਕੀਤਾ ਕਿ ਮੈਂ ਇਸ ਵਾਸਤੇ ਬਸੰਤ ਨੰਬ੍ਰ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸੰਖਛਿਪਤ ਜੀਵਨ ਲਿਖਾਂ।"[7] ਨਾਭਾ ਜੀ ਤੋਂ ਬਿਨਾਂ ਇਸ ਕਾਰਜ ਲਈ ਆਗ੍ਰਹਿ ਕਰਨ ਵਾਲਿਆਂ ਵਿਚ ਉਨ੍ਹਾਂ ਨੇ ਸਰਬਸ੍ਰੀ ਦਾਨ ਸਿੰਘ ਤਾਂਘੀ, ਸ. ਨਰੈਣ ਸਿੰਘ ਪੱਥਰਾਂ ਵਾਲੇ, ਸਵਾਮੀ ਸੁਤੰਤਰਾਨੰਦ ਗੁਰੂਦਤ ਭਵਨ ਲਾਹੌਰ, ਗੁਰਬਖਸ਼ ਸਿੰਘ ਪ੍ਰੀਤਮ, ਸੁਹੇਲ ਸਿੰਘ ਧੀਰ ਅਤੇ ਮਾਸਟ੍ਰ ਬਲਵੰਤ ਸਿੰਘ ਹੋਰਾਂ ਦੇ ਨਾਂ ਵੀ ਗਿਣੇ ਹਨ।

'ਚਕ੍ਰਵਰਤੀ' ਹੋਰਾਂ ਵੱਲੋਂ ਕਈ ਥਾਂ ਨਾਮਧਾਰੀ ਇਤਿਹਾਸ ਭਾਗ ਦੂਜਾ ਲਿਖਣ ਲਈ ਉਤਸੁਕਤਾ ਪ੍ਰਗਟਾਈ ਗਈ ਮਿਲਦੀ ਹੈ। ਹਿਸੇ ਪਹਿਲੇ ਵਿਚ ਸਤਿਗੁਰੂ ਬਾਲਕ ਸਿੰਘ ਜੀ ਦਾ ਜੀਵਨ ਉਹ ਪ੍ਰਕਾਸ਼ਤ ਕਰ ਹੀ ਚੁਕੇ ਸਨ। ਜਿਹੜੀ ਲਿਖਤ ਉਨ੍ਹਾਂ ਨੇ ਉਕਤ ਬਸੰਤ ਅੰਕ ਲਈ ਲਿਖੀ ਹੈ ਉਹ ਵੱਡ ਆਕਾਰੀ ਹੈ ਤੇ ਜਾਪਦਾ ਹੈ ਇਸ ਨਾਲ ਉਨ੍ਹਾਂ ਨੇ ਆਪਣੇ ਸੰਕਲਪ ਵੱਲ ਨੂੰ ਵਧਣਾ ਆਰੰਭ ਦਿੱਤਾ ਸੀ ਕਿਉਂਕਿ ਇਸ ਲੇਖ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਤੋਂ ਲੈ ਕੇ ਮਲੇਰ-ਕੋਟਲਾ ਦੀਆਂ ਘਟਨਾਵਾਂ ਤੱਕ ਦਾ ਸੰਖੇਪ ਵਰਨਣ ਕੀਤਾ ਗਿਆ ਮਿਲਦਾ ਹੈ[8] ਜਿਸ ਨੂੰ ਹੋਰ ਸਮਗਰੀ ਦੀ ਸਹਾਇਤਾ ਨਾਲ ਦੂਜੇ ਭਾਗ ਦਾ ਰੂਪ ਦਿੱਤਾ ਜਾ ਸਕਦਾ ਸੀ ਤੇ ਹੋ ਸਕਦਾ ਹੈ ਸੰਤ ਜੀ ਦੀ ਵਿਉਂਤ ਇਸੇ ਤਰ੍ਹਾਂ ਹੋਵੇ।

'ਚਕ੍ਰਵਤੀ' ਜੀ ਨੂੰ ਇਤਿਹਾਸਕਾਰੀ ਦੀ ਮੁਢਲੀ ਲੋੜ ਦਾ ਵੀ ਭਲੀ ਭਾਂਤ ਗਿਆਨ ਸੀ। ਇਤਿਹਾਸ ਦੇ ਸੋਤ੍ਰਾਂ ਦੀ ਜਾਣਕਾਰੀ ਬਿਨਾਂ ਇਤਿਹਾਸ ਲਿਖਣਾ ਉਸ ਸੱਪ ਦੀ ਪੈੜ ਦਬਣ ਬਰਾਬਰ ਹੈ ਜਿਹੜਾ ਬਹੁਤ ਚਿਰ ਪਹਿਲਾਂ, ਹਨੇਰੀ ਰਾਤੇ, ਪਾਣੀ ਵਿਚੋਂ ਲੰਘ ਕੇ ਗਿਆ ਹੋਵੇ। "ਇਤਿਹਾਸ ਕਾਇਮ ਕਰਨ ਲਈ, " ਉਹ ਲਿਖਦੇ ਹਨ, "ਸਿਆਣਿਆਂ ਨੇ ਕੁਝ ਇਕ ਧਰੁਵੇ ਕਲਪਿਤ ਕੀਤੇ ਹਨ, ਜਿਨ੍ਹਾਂ ਦੇ ਆਧਾਰ ਤੇ ਅਸੀਂ ਅੱਜ ਵੀ ਪੁਰਾਤਨ ਇਤਿਹਾਸ ਨੂੰ ਖੋਜ ਤੇ ਲਿਖ ਸਕਦੇ ਹਾਂ। ਉਹ ਚਿੰਨ੍ਹ ਜੋ ਸੰਸਾਰ ਤੇ ਮੁਲਕੀ ਇਤਿਹਾਸਾਂ ਲਈ ਵਰਤੇ ਜਾਂਦੇ ਹਨ, ਸੰਪ੍ਰਦਾਇ ਇਤਿਹਾਸਾਂ ਲਈ ਵੀ ਵਰਤੋਂ ਵਿਚ ਆ ਸਕਦੇ ਹਨ। ਪ੍ਰੰਤੂ ਉਹ ਸੰਪ੍ਰਦਾਇ ਜਿਸ ਦਾ ਜਨਮ ਹੋਇਆਂ ਅਜੇ ਮਸਾਂ ਸਦੀ ਹੀ ਬੀਤੀ ਹੋਵੇ ਤੇ ਬੀਤੀ ਵੀ ਹੋਵੇ ਸ਼ੁਧਾ ਸੰਗਰਾਮ ਵਿਚ ਅਤੇ ਰਾਜਸੀ ਦਬਾਉ ਚੱਕਰਾਂ ਹੇਠ ਉਸ ਲਈ ਇਤਿਹਾਸ ਚਿੰਨ੍ਹ ਉਜੇਹੇ ਨਹੀਂ ਹੋ ਸਕਦੇ ਜੇਹੋ ਜੇਹੇ ਕਿਸੇ ਸੁਤੰਤਰ ਕੌਮ ਜਾਂ ਮਜ਼੍ਹਬ ਦੇ ਹੋ ਸਕਦੇ ਹਨ।"[9]

ਨਾਮਧਾਰੀ ਇਤਿਹਾਸ ਦੇ ਸੋਤਾਂ ਦੀ ਉਨ੍ਹਾਂ ਨੇ ਕਾਫੀ ਸਹੀ ਨਿਸ਼ਾਨਦੇਹੀ ਕੀਤੀ ਹੈ, "ਨਾਮਧਾਰੀ ਇਤਿਹਾਸ ਦੇ ਇਤਿਹਾਸ ਸਹਾਇਕ ਚਿੰਨ੍ਹ ਉਹ ਬਜ਼ੁਰਗ ਹਨ ਜਿਨ੍ਹਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਤਖ ਦਰਸ਼ਨ ਕੀਤੇ ਹਨ, ਰੰਗੂਨ ਜਾ ਕੇ ਜਾਂ ਪੰਜਾਬ ਪ੍ਰਾਂਤ ਵਿਚ ਹੀ। ਦੂਸਰੇ ਉਹ ਚਿੱਠੀ ਪੱਤਰ ਜੋ ਸਰਕਾਰੀ ਕਾਰਿੰਦਿਆਂ ਵਿਚ ਨਾਮਧਾਰੀ ਪੰਥ ਦੀ ਵ੍ਰਿਧੀ ਤੇ ਇਸ ਦੇ ਦਬਾਉ ਸਬੰਧੀ ਕੀਤੀ ਗਈ ਹੋਵੇ। ਤੀਸਰੇ ਉਹ ਰਚਨਾ ਜੋ ਕਿਸੇ ਨਾਮਧਾਰੀ ਨੇ ਬਜ਼ੁਰਗਾਂ ਤੋਂ ਸੁਣ ਸੁਣਾ ਕੋਈ ਟ੍ਰੈਕਟ ਵਗੈਰਾ ਛਾਪੇ ਹੋਣ ਅਤੇ ਉਹ ਗੀਤ ਜੋ ਨਾਮਧਾਰੀ ਮੱਤ ਨਾਲ ਤਅੱਲੁਕ ਰੱਖਦੇ ਹਨ।"[10]

ਦੇਸ ਭਗਤ ਤੇ ਇਤਿਹਾਸ ਪ੍ਰੇਮੀਆਂ ਨੇ ਇਹ ਚੰਗੀ ਤਰ੍ਹਾਂ ਅਨੁਭਵ ਕਰ ਲਿਆ ਸੀ, ਜਿਵੇਂ ਅਸੀਂ ਅਗੇ ਚਲ ਕੇ ਸਰਦਾਰ ਭਗਤ ਸਿੰਘ ਸ਼ਹੀਦ ਅਤੇ ਕਈ ਹੋਰ ਇਤਿਹਾਸਕਾਰਾਂ ਦੀ ਜ਼ਬਾਨੀ ਵੀ ਸੁਣਾਂਗੇ, ਕਿ ਨਾਮਧਾਰੀ ਦੇਸ ਭਗਤਾਂ ਦਾ ਇਤਿਹਾਸ ਅਜੇ ਲੋਕਾਂ ਸਾਹਮਣੇ ਆਇਆ ਹੀ ਨਹੀਂ। ਨਿਰਸੰਦੇਹ, 'ਚਕ੍ਰਵਰਤੀ' ਹੋਰਾਂ ਸਮੇਂ ਭਗਤ ਸਿੰਘ ਹੋਰਾਂ ਦੀ ਲਿਖਤ ਦੀ ਸੂੰਧਕ ਅਜੇ ਨਾਮਧਾਰੀਆਂ ਨੂੰ ਨਹੀਂ ਸੀ ਲਗੀ, ਪਰ ਤਦ ਵੀ 'ਚਕ੍ਰਵਰਤੀ' ਜੀ ਨੇ ਸਹਿਜ ਸੁਭਾਉ ਹੀ ਇਸ ਨੁਕਤੇ ਨੂੰ ਵੀ ਛੋਹਿਆ ਹੈ। "ਸਾਡਾ ਅਜੇ ਤੱਕ ਮੁਕੰਮਲ ਇਤਿਹਾਸ ਨਹੀਂ ਲਿਖਿਆ ਜਾ ਸਕਿਆ। ਇਸ ਦਾ ਕਾਰਨ ਸਾਡੀ ਅਯੋਗਤਾ ਜਾਂ ਅਨਗਹਿਲੀ ਨਹੀਂ ਬਲਕਿ ਇਸ ਵਿਚ ਵਰਤਮਾਨ ਨਜ਼ਾਮ ਦਾ ਹੀ ਬਹੁਤਾ ਹੱਥ ਹੈ ਜਿਸ ਨੇ ਅਧੀ ਸਦੀ ਤੋਂ ਜ਼ਿਆਦਾ ਸਾਡੇ ਨਾਲ ਉਹ ਕੋਝਾ ਵਰਤਾਉ ਕੀਤਾ, ਜਿਸ ਨੂੰ ਅਸੀਂ ਹੀ ਸਾਂ ਜੋ ਜਰ ਗਏ।"[11]

'ਚਕ੍ਰਵਰਤੀ' ਜੀ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਕਈ ਹੋਰ ਸਮਕਾਲੀਆਂ ਤੇ ਇਤਿਹਾਸ-ਸ੍ਰੋਤਾਂ ਨੂੰ ਮਿਲ ਕੇ ਇਤਿਹਾਸਕ ਸਮਗਰੀ ਇੱਕਤਰ ਕਰਨ ਵੱਲ ਜੁਟੇ ਹੋਣ ਦਾ ਇਕਬਾਲ ਢਾਰਸ ਬੰਨ੍ਹਾਉ ਹੈ ਕਿਉਂਕਿ ਉਨ੍ਹਾਂ ਦੇ ਇਨ੍ਹਾਂ ਜਤਨਾਂ ਦੀ ਅਣਹੋਂਦ ਵਿਚ ਕਾਫੀ ਕੀਮਤੀ ਮਸਾਲਾ ਹਥੋਂ ਜਾਂਦਾ ਰਹਿੰਦਾ ਜਿਸ ਕਾਰਨ ਇਤਿਹਾਸ ਵਿਚ ਕਈ ਖੱਪੇ ਪਏ ਹੀ ਰਹਿ ਜਾਂਦੇ।

ਗੱਲ ਕੀ, ਸਤਿਗੁਰੂ ਪ੍ਰਤਾਪ ਸਿੰਘ ਦੇ ਪ੍ਰਤਾਪ ਤੇ ਤਦਵਕਤੀ ਲੇਖਕਾਂ ਦੇ ਉੱਦਮ ਸਦਕਾ ਆਮ ਨਾਮਧਾਰੀਆਂ ਵਿਚ ਵੀ ਇਤਿਹਾਸ ਪ੍ਰਤੀ ਰੁਚੀ ਪੈਦਾ ਤੇ ਪ੍ਰਫੁੱਲਤ ਹੋਣੀ ਆਰੰਭ ਹੋ ਗਈ। ਉਨ੍ਹਾਂ ਨੇ ਆਪੋ ਆਪਣੇ ਵਿਚਾਰਾਨੁਸਾਰ ਇਤਿਹਾਸ ਦੀ ਪ੍ਰੀਭਾਸ਼ਾ, ਇਸ ਦੇ ਲਾਭ, ਇਸ ਦੀ ਲੋੜ ਅਤੇ ਇਤਿਹਾਸ ਦੇ ਸਹੀ ਤੇ ਅਲੋਪ ਪੱਖ ਉਜਾਗਰ ਕਰਨ ਦੇ ਸਿਧਾਂਤਾਂ ਤੇ ਜ਼ੋਰ ਦੇਣ ਵਾਲੇ ਲੇਖ ਲਿਖਣੇ ਅਰੰਭ ਦਿਤੇ ਜਿਸ ਕਰਕੇ ਇਸ ਰੁਚੀ ਦਾ ਲੇਖਕਾਂ ਵਿਚੋਂ ਹੀ ਨਹੀਂ, ਸਗੋਂ ਪਾਠਕਾਂ ਵਿਚ ਵੀ ਵਿਕਾਸ ਹੋਣ ਦਾ ਰਸਤਾ ਤਿਆਰ ਹੋ ਗਿਆ। 'ਮੇਰੇ ਖਿਆਲ ਵਿਚ ਤਾਂ ਸਭ ਤੋਂ ਸੁੱਚਾ ਅਤੇ ਸੱਚਾ ਇਤਿਹਾਸ ਤਾਂ ਉਹ ਹੀ ਹੋ ਸਕਦਾ ਹੈ, ਜੇਹੜਾ ਕਿ ਸਮੇਂ ਦੇ ਸਤਿਗੁਰੂ ਦੀ ਮੌਜੂਦਗੀ ਵਿਚ ਬਣਾਇਆ ਜਾਵੇ," ਰਾਇਪੁਰ ਵਾਲੇ ਬੂਟਾ ਸਿੰਘ ਨੇ ਵਿਚਾਰ ਪ੍ਰਗਟਾਇਆ, " ਮੁਕੰਮਲ ਇਤਿਹਾਸ ਤਾਂ ਅਜੇ ਤਕ ਕਿਸੇ ਗੁਰੂ ਪੀਰ ਦਾ ਨਹੀਂ ਬਣਿਆ ਅਤੇ ਨਹੀਂ ਬਣ ਸਕੇਗਾ .. ਐਸ ਵਕਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਇਤਿਹਾਸ ਲਿਖਨਾ ਕਿਤਨਾ ਮੁਸ਼ਕਲ ਹੋ ਰਿਹਾ ਹੈ, ਇਕ ਸਾਖੀ ਨੂੰ ਕੋਈ ਕਿਸੇ ਸ਼ਕਲ ਵਿਚ ਦੱਸਦਾ ਹੈ ਅਤੇ ਕੋਈ ਹੋਰ ਸ਼ਕਲ ਵਿਚ ....।"[12]

ਸਰਦਾਰ ਨਿਰੰਜਨ ਸਿੰਘ ਦੁਗਲ ਉਸ ਸਮੇਂ ਦੇ ਬਹੁਤ ਸੁਲਝੇ ਹੋਏ ਵਿਅਕਤੀ ਜਾਪਦੇ ਹਨ। ਉਹ ਸਰਕਾਰੀ ਮੁਲਾਜ਼ਮ ਸਨ, ਪਰ ਉਨ੍ਹਾਂ ਇਤਿਹਾਸ ਅਤੇ ਇਤਿਹਾਸਕਾਰੀ ਬਾਰੇ ਹੀ ਨਹੀਂ ਸਗੋਂ ਨਾਮਧਾਰੀਆਂ ਦੀ ਇਸ ਪ੍ਰਤੀ ਉਦਾਸੀਨਤਾ ਬਾਰੇ ਲਿਖਦਿਆਂ ਜ਼ਰਾ ਵੀ ਸੰਕੋਚ ਤੋਂ ਕੰਮ ਨਹੀਂ ਲਿਆ। ਗੱਲ ਉਨ੍ਹਾਂ ਦੀ ਬੜੀ ਪਤੇ ਦੀ ਹੁੰਦੀ ਸੀ। "ਇਹੋ ਹੀ ਹਾਲ ਅੱਜ ਨਾਮਧਾਰੀਆਂ ਦਾ ਹੈ। ਸਾਨੂੰ ਆਪਨੇ ਸੂਰਬੀਰਾਂ ਦੇ ਕਾਰਨਾਮੇ ਭੂਲ ਗਏ ਹਨ ਤੇ ਅਸੀਂ ਸੰਸਾਰਕ ਕੰਮਾਂ ਵਿਚ ਰੁਝੇ ਹੋਣ ਕਰ ਕੇ ਕਦੀ ਵੀ ਖਯਾਲ ਨਹੀਂ ਕੀਤਾ ਕਿ ਸਾਡੀ ਨੀਂਹ ਦਿਨੋ ਦਿਨ ਪੋਲੀ ਹੋ ਰਹੀ ਹੈ, ਤੇ ਜੇਕਰ ਇਹੋ ਹਾਲ ਰਿਹਾ, ਤਦ ਉਹ ਸਮਾਂ ਦੂਰ ਨਹੀਂ ਜਦ ਕਿ ਅਸੀਂ ਡਿਗ ਪਵਾਂਗੇ। ਜੇਕਰ ਮੈਂ ਗਲਤੀ ਤੇ ਨਾ ਹੋਵਾਂ ਤਾਂ ਅਧੇ ਨਾਮਧਾਰੀਆਂ ਨੂੰ ਮਲੇਰ ਕੋਟਲੇ ਦੇ ਸਾਕੇ ਦੀ ਠੀਕ ਹਾਲ ਪਤਾ ਨਹੀਂ ਹਨ, ਤੇ ਜੇਕਰ ਪਤਾ ਹੋਵੇਗਾ ਤਦ ਸੰਮਤ ਤੇ ਤ੍ਰੀਕ ਚੇਤੇ ਨਹੀਂ ਹੋਨਗੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਦਾ ਹਾਲ ਕਈਆਂ ਨੂੰ ਤਾ ਨਹੀਂ।... ਸਾਨੂੰ ਆਪਣੇ ਸ਼ਹੀਦਾਂ ਦੀ ਯਾਦ ਭੁਲ ਜਾਨ ਦਾ ਇਨਾਮ ਇਹ ਮਿਲਿਆ ਕਿ ਸਾਡੀ ਸੰਸਾਰ ਵਿਚ ਦੁਰਗਤੀ ਹੋਣ ਲਗ ਪਈ ਹੈ ਤੇ ਸਾਨੂੰ ਸਾਡੇ ਭਰਾ ਹੀ ਝੂਠ ਮੂਠ ਬਕਵਾਸ ਕਰ ਕੇ ਤੇ ਝੂਠੇ ਇਲਜ਼ਾਮ ਲਾ ਕੇ ਕਤਲ ਕਰਨ ਲਗ ਪਏ ਹਨ।..."[13]

ਇਕ ਹੋਰ ਅਜਿਹੇ ਲੇਖ ਵਿਚ ਇਸੇ ਲੇਖਕ ਨੇ ਪਾਠਕਾਂ ਨੂੰ ਟੁੰਬਣ ਜਾ ਜਤਨ ਕੀਤਾ, "ਕੌਮਾਂ ਦੀ ਨੀਂਹ ਸ਼ਹੀਦਾਂ ਦੀ ਯਾਦ ਤੇ ਨਿਰਭਰ ਹੁੰਦੀ ਹੈ।... ਮਲੇਰ ਕੋਟਲੇ ਦੇ ਸ਼ਹੀਦਾਂ ਦੀ ਅਦੁਤੀ ਕੁਰਬਾਨੀ ਜਿਥੇ ਸਿੱਖ ਇਤਿਹਾਸ ਨੂੰ ਚਾਰ ਚੰਨ ਲਾਇਗੀ ਉਥੇ ਆਪ ਜੀ ਦੀ ਇਹ ਕਮਜ਼ੋਰੀ ਤੇ ਅਨਗਹਿਲੀ ਸਿੱਖ ਇਤਿਹਾਸ ਨੂੰ ਕਲੰਕਤ ਕਰੇਗੀ। ਸ਼ਹੀਦਾਂ ਦੀ ਯਾਦ ਦੀ ਭੂਲ ਤੇ ਪ੍ਰਚਾਰ ਦੀ ਥੁੜ ਨੇ ਅਗੇ ਹੀ ਆਪ ਨੂੰ ਪਿਛੇ ਪਾ

ਦਿਤਾ ਹੈ।"[14]

ਇਸ ਦੇ ਨਾਲੋ ਨਾਲ ਇਤਿਹਾਸ ਨੂੰ ਦੂਸ਼ਿਤ ਹੋਣੋਂ ਬਚਾਉਣ ਵਲ ਹੀ ਸਿੱਖਾਂ ਦਾ ਧਿਆਨ ਜਾਣ ਲਗਾ। ਨਾਮਧਾਰੀ ਇਤਿਹਾਸ ਨੂੰ ਭ੍ਰਿਸ਼ਟ ਜਾਂ ਦੂਸ਼ਿਤ ਕੀਤੇ ਜਾਣ ਦੇ ਜਤਨਾਂ ਦਾ ਵਿਰੋਧ ਕਰਦਿਆਂ 'ਚਕ੍ਰਵਰਤੀ' ਜੀ ਨੇ ਲਿਖਿਆ, "ਇਸ ਗੱਲ ਤੇ ਕਿਸੇ ਨੂੰ ਵੀ ਅਨਕਾਰ ਨਹੀਂ ਹੋ ਸਕਦਾ ਕਿ ਕੋਈ ਆਪਣੇ ਖਯਾਲ ਦਾ ਪ੍ਰਚਾਰ ਕਿਸੇ ਤਰੀਕੇ ਨਾਲ ਪਿਆ ਕਰੇ ਪਰ ਓਹ ਕਿਸੇ ਦੇ ਪ੍ਰਚਲਤ ਇਤਿਹਾਸ ਨੂੰ ਭੰਨ ਤਰੋੜ ਕੇ ਅਘੜ ਦੁਗੜ ਕਰਨ ਦੀ ਗਲਤੀ ਨਾ ਕਰੇ।..."[15]

ਇਤਿਹਾਸਾਂ ਦੀ ਕੀਮਤ ਤੋਂ ਜਾਣੂ ਕਰਵਾਉਣ ਦੇ ਮੰਤਵ ਨਾਲ ਪਿਛੋਕੜ ਤੇ ਝਾਤ ਪੁਆਉਂਦਿਆਂ ਦੁੱਗਲ ਹੋਰਾਂ ਹੀ ਲਿਖਿਆ ਸੀ, "ਹਜ਼ਾਰਾਂ ਖੂਨ ਤੇ ਜੰਗ ਹੋਏ ਕਿ ਕਿਵੇਂ ਇਤਿਹਾਸ ਦੂਸ਼ਿਤ ਨਾ ਕੀਤਾ ਜਾਵੇ।... ਇਤਿਹਾਸ ਬੜੀਆਂ ਘਾਲਾਂ ਘਾਲ ਕੇ ਤੇ ਮੇਹਨਤ ਨਾਲ ਬਨਾਯਾ ਜਾਂਦਾ ਹੈ। ਇਸ ਦੀ ਬਨਤਰ ਵਿਚ ਕੌਮ ਦਿਆਂ ਚੋਨਵਿਆਂ ਪੁਰਸ਼ਾਂ ਤੇ ਇਸਤ੍ਰੀਆਂ ਦਾ ਲਹੂ ਡੁਲ੍ਹਾ ਹੋਇਆ ਹੁੰਦਾ ਹੈ। ਹਜ਼ਾਰਾਂ ਜਾਨਾਂ ਵਾਰੀਆਂ ਹੁੰਦੀਆਂ ਨੇ, ਤੇ ਬੇਅੰਤ ਸੂਰਮੇ ਸ਼ਹੀਦ ਹੋਏ ਹੁੰਦੇ ਨੇ।... ਸੱਚ ਪੁਛੋ ਤਾਂ ਇਤਿਹਾਸਕ ਚਮਕਦੇ ਹੀਰੇ ਨੂੰ ਮੁਕਟਮਣੀ ਬਨਾਣ ਵਾਸਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਘਾਲਨਾ ਘਾਲੀ। ਸਤਿਗੁਰੂ ਜੀ ਦਾ ਪਵਿਤਰ ਜੀਵਨ ਇਤਿਹਾਸ ਦੀ ਨੀਂਹ ਸਨ ਜਿਸ ਦੇ ਸ਼ਹੀਦਾਂ ਤੇ ਪੰਥਕ ਪ੍ਰੇਮੀਆਂ ਨੇ, ਮਸਤਾਨਿਆਂ ਨੇ ਆਪਣੀ ਕੁਰਬਾਨੀ ਤੋਂ ਇਕ ਅਟਾਰੀ ਖੜ੍ਹੀ ਕੀਤੀ।... ਸਿੱਖੀ ਇਤਿਹਾਸ ਦੇ ਸਿਰ ਤੇ ਕਾਇਮ ਸੀ। ਉਹ ਇਤਿਹਾਸ ਲੋਕਾਂ ਨੂੰ ਭੂਲ ਰਹੇ ਨੇ ਜਿਸ ਦਾ ਜ਼ਰੂਰੀ ਸਿੱਟਾ ਹੈ ਕਿ ਲੋਕ ਪਤਿਤ ਹੋਣ। ਜਦੋਂ ਇਤਿਹਾਸ ਕਾਇਮ ਸੀ ਤਦੋਂ ਸੰਤ ਖਾਲਸਾ ਵੀ ਚੜ੍ਹਦੀਆਂ ਕਲਾਂ ਵਿਚ ਸੀ, ਪਰ ਜਦੋਂ ਇਤਿਹਾਸ ਭੁਲ ਗਏ, ਤਦ ਖਾਲਸਾ ਵੀ ਖੁਲਾਸਾ ਬਨ ਗਿਆ ਹੈ।"[16]

ਇਤਿਹਾਸ ਪ੍ਰਤੀ ਅਜਿਹੀ ਚੇਤੰਨਤਾ ਦਾ ਹੀ ਸਿਟਾ ਸੀ ਕਿ ਜਦੋਂ ਅਮ੍ਰਿਤਸਰ ਵਿਚ ਸਿੱਖ ਹਿਸਟਰੀ ਸੋਸਾਇਟੀ ਦਾ ਆਯੋਜਨ ਕੀਤੇ ਜਾਣ ਦੀਆਂ ਖ਼ਬਰਾਂ ਛਪੀਆਂ ਤਾਂ ਸੰਤ ਨਿਧਾਨ ਸਿੰਘ 'ਆਲਿਮ' ਨੇ ਆਵਾਜ਼ ਉਠਾਈ ਸੀ, "ਜਿਥੋਂ ਤੱਕ ਸਿੱਖ ਇਤਿਹਾਸ ਦੀ ਖੋਜ ਅਤੇ ਪੜਤਾਲ ਦਾ ਪ੍ਰਸ਼ਨ ਹੈ, ਇਹ ਉਤਮ ਹੈ, ਅਤੇ ਕੋਈ ਵੀ ਸਿੱਖ ਵਿਦਵਾਨ ਇਸ ਤੇ ਕਿੰਤੂ ਨਹੀਂ ਕਰ ਸਕਦਾ, ਪ੍ਰੰਤੂ ਅਜੇਹੀ ਕਮੇਟੀ ਦੀ ਸਾਖਤ ਵਿਚ ਇਕੋ ਹੀ ਖਿਆਲ ਅਤੇ ਸੁਸਾਇਟੀ ਦੇ ਸਜਨਾਂ ਦਾ ਸੰਮਿਲਤ ਹੋ ਕੇ ਇਕ ਕਮੇਟੀ ਬਣਾ ਲੈਣ ਉਪਰੰਤ ਇਸ ਗੱਲ ਨੂੰ ਪ੍ਰਗਟ ਕਰਨਾ ਕਿ "ਇਹ ਕਮੇਟੀ ਸਾਰੇ ਪੰਥ ਦੀ ਅਸੀਸ ਨਾਲ ਕਾਇਮ ਹੈ" ਗਲਤ ਤ੍ਰੀਕਾ ਹੈ। ਇਸ ਦਾ ਫਲ ਇਹ ਤਾਂ ਜ਼ਰੂਰ ਹੋਇਗਾ, ਕਿ ਸਿੱਖਾਂ ਦਾ ਇੱਕ ਹੀ ਤਬਕਾ ਆਪਣੇ ਹੀ ਨੁਕਤਾ ਨਿਗਾਰ ਨਾਲ ਇਤਿਹਾਸ ਵਿਚ ਛਾਂਟ ਕਰ ਕੇ ਆਪਣੇ ਸਿਧਾਂਤ ਨੂੰ ਵਧੇਰੇ ਬਲਵਾਨ ਕਰਨ ਦਾ ਇਰਾਦਾ ਪੂਰਾ ਕਰ ਸਕੇਗਾ ਪ੍ਰੰਤੂ ਦੂਜੇ ਖਿਆਲਾਂ ਦੇ ਸਿੱਖ ਸੰਪ੍ਰਦਾਵਾਂ ਤੇ ਸੁਸਾਇਟੀਆਂ ਉਸ ਨੂੰ ਇੱਕ ਪਖੀ ਕਾਰਵਾਈ ਕਰਾਰ ਦੇ ਕੇ ਰੱਦ ਕਰਨ ਦੇ ਐਲਾਨ ਕਰਨ ਵਾਸਤੇ ਮਜਬੂਰ ਹੋ ਜਾਣਗੀਆਂ ਜਿਸ ਦਾ ਨਤੀਜਾ ਇਹ ਨਿਕਲੇਗਾ ਕਿ ਸਿੱਖ ਹਿਸਟਰੀ ਸੁਸਾਇਟੀ ਦਾ ਵਜੂਦ ਪੰਥ ਵਿਚ ਨਵੀਂ ਕਸ਼ਮਕਸ਼ ਪੈਦਾ ਕਰਨ ਦਾ ਕਾਰਨ ਬਣ ਕੇ ਬਜਾਇ ਲਾਭ ਦੇ ਹਾਨੀਕਾਰਕ ਸਿੱਧ ਹੋਵੇਗਾ। ਇਸ ਲਈ ਇਸ ਤਜਵੀਜ਼ ਦੇ ਮੁਕਰਰ ਨੂੰ ਚਾਹੀਦਾ ਹੈ ਕਿ ਉਹ ਭਿੰਨ-ਭਿੰਨ ਖਯਾਲ ਰੱਖਣ ਵਾਲੀਆਂ ਸਿੱਖ ਸੁਸਾਇਟੀਆਂ, ਗੁਰੂ ਕਾਰਜ ਵਿਚ ਸਹਾਇਤਾ ਦੇਣ ਲਈ ਤਜਵੀਜ਼ ਕਰਨ। ਉਪ੍ਰੰਤ ਉਨ੍ਹਾਂ ਸਾਰੇ ਸਜਣਾਂ ਦੀ ਸਲਾਹ ਨਾਲ ਕਮੇਟੀ ਦੀ ਨਿਯਮਾਵਲੀ ਬਣਾਈ ਜਾਵੇ। ਜਿਸ ਦੀ ਰੋਸ਼ਨੀ ਵਿਚ ਕਮੇਟੀ ਆਪਣਾ ਕੰਮ ਚਲਾਣ ਦਾ ਪੁਰਸ਼ਾਰਥ ਕਰੇ।[17]

---

### ਫੁੱਟ ਨੋਟ

1. ਨਿਧਾਨ ਸਿੰਘ ਆਲਿਮ, ਭੂਮਿਕਾ, ਮਾਲਵੇਂਦਰ।
2. ਤਰਨ ਸਿੰਘ ਵਹਿਮੀ, ਜਸ ਜੀਵਨ, ਹਿੱਸਾ ਦੂਜਾ, ਪੰਨਾ - ੧੦
3. ਇੰਦਰ ਸਿੰਘ ਚਕ੍ਰਵਰਤੀ, ਨਾਮਧਾਰੀ ਇਤਿਹਾਸ ਦੇ ਇਛਕ, ਸਤਿਜੁਗ, ੩੧ ਹਾੜ੍ਹ ੧੯੪੮
4. ਉਹੀ, ਮੇਰਾ ਬਿਆਨ, ਅੜਬੰਗੀ, ਪੰਨਾ-ਘ
5. ਉਹੀ ਕੁਝ ਮੇਰੇ ਵਲੋਂ, ਮਾਲਵੇਂਦਰ।
6. ਇੰਦਰ ਸਿੰਘ ਚਕ੍ਰਵਰਤੀ, ਰੂੰਗਾ ਝੂੰਗਾ, ਸਤਿਗੁਰੂ ਬਸੰਤ ਅੰਕ, ੨੨ ਮਾਘ ੧੯੪੬, ਪੰਨਾ ੮੯
7. ਉਹੀ।
8. ਉਹੀ।
9. ਉਹੀ ਪ੍ਰਵੇਸ਼ਿਕਾ, ਸਤਿਗੁਰੂ ਬਿਲਾਸ, ਪਾ. ਬਾਰ੍ਹਵੀਂ, ਜੀਵਨ ਨਗਰ, ੧੦ ਫਗਣ ੧੯੯੯, ਪੰਨਾ-ੲ
10. ਉਹੀ।
11. ਉਹੀ, ਪੰਨਾ – ਅ
12. ਬੂਟਾ ਸਿੰਘ ਰਾਇਪੁਰੀ, ਨਾਮਧਾਰੀ ਇਤਿਹਾਸ ਦੀ ਲੋੜ ਸਤਿਜੁਗ, ੩੧ ਹਾੜ੍ਹ ੧੯੪੮
13. ਨਰੰਜਨ ਸਿੰਘ ਦੁਗਲ ਸਤਿਜੁਗ, ੨੪ ਵੈਸਾਖ ੧੯੪੯
14. ਉਹੀ, ਸਤਿਜੁਗ, ੧੨ ਜੇਠ ੧੯੪੯.
15. ਇੰਦਰ ਸਿੰਘ ਚਕ੍ਰਵਰਤੀ, ੧੭ ਵੈਸਾਖ ੧੯੪੯
16. ਨਰੰਜਨ ਸਿੰਘ ਦੁਗਲ, ਪੰਥਕ ਇਤਿਹਾਸ ਤੇ ਸਾਡੀ ਅਨਗੇਹਲੀ, ਸਤਿਜੁਗ, ੧੩ ਕਤਕ ੧੯੪੭
17. ਨਿਧਾਨ ਸਿੰਘ ਆਲਿਮ, ਸਤਿਜੁਗ, ਸੋਚ ਸਮਝ ਕੇ ਧਰਨ ਦੀ ਲੋੜ, ਸਤਿਜੁਗ ੨੭ ਮਾਘ ੨੦੦੧

ਚਲਦਾ...........

# ਸਫਰ ! 'ਮੈਂ ਤੋਂ ਤੂੰ ਤੱਕ'

(੧੭-੧੮ ਜਨਵਰੀ ਨੂੰ ਸਮਰਪਤ)

—ਦਲਬੀਰ ਸਿੰਘ 'ਤਰਸ'

ਜਿੰਦੜੀਏ ਨੀ ਆ ਰੱਕੜ ਵਿੱਚ ,ਦੋ ਦਿਨ ਬਤਾ ਕੇ ਆਈਏ।
ਭਾਲ ਰਹੇ ਇਨ੍ਹਾਂ ਨੈਣਾਂ ਨੂੰ, ਜੀਣੇ ਦਾ ਢੰਗ ਦਖਾ ਕੇ ਆਈਏ।

ਜਦੋਂ ਜ਼ੁਲਮ ਧਰਮ ਤੇ ਵਾਰ ਕਰੇ, ਆ ਦੇਵ ਬੁੱਧ ਸੰਘਾਰ ਕਰੇ;
ਦੋ ਦਿਨ, ਏਸ ਨਿਤਾਰੇ ਤੇ, ਜੀਵਨ ਦੇ, ਭੇਟ ਚੜ੍ਹਾ ਕੇ ਆਈਏ।

ਜੋ ਹੱਸ ਜ਼ੁਲਮ ਦਾ ਵਾਰ ਸਹੇ, ਨਾ ਕਦੇ ਭੀ ਸੀ ਇੱਕ ਵਾਰ ਕਹੇ;
ਇਨ੍ਹਾਂ ਪਲਾਂ ਦੇ ਸਾਹਾਂ ਤੋਂ, ਇਸ ਜਿੰਦ ਨੂੰ ਘੋਲ ਘੁਮਾ ਕੇ ਆਈਏ।

ਰੱਕੜ ਵਿੱਚ ਬਿਜਲੀ ਕੜਕ ਰਹੀ, ਕਿਤੇ ਸੀਨੇ ਜਿੰਦੜੀ ਧੜਕ ਰਹੀ;
ਕੀ ਇਸ਼ਕ ਹੁੰਦਾ ਪਰਵਾਨੇ ਦਾ, ਇਨ੍ਹਾਂ ਲਾਟਾਂ ਨੂੰ ਸਮਝਾ ਕੇ ਆਈਏ।

ਔਹ ਝੁੰਡ ਸਜਿਆ ਨਰ-ਪੀਰਾਂ ਦਾ, ਹੋ ਅਮਰ ਰਹੀਆਂ ਤਸਵੀਰਾਂ ਦਾ;
ਕਿਵੇਂ ਇਸ ਨੂੰ ਲੇਖੇ ਲਾਈਦਾ, ਆ ਜੀਣ ਦੀ ਜੋਤ ਜਗਾ ਕੇ ਆਈਏ।

ਇੱਥੇ ਚਲਦਾ ਹੁਕਮ ਸਚਾਈ ਦਾ, ਪ੍ਰਭ ਜੀ ਨਾਲ ਜੋਤ ਸਮਾਈ ਦਾ;
ਹੀਰਾ ਸਿੰਘ ਭਗਵਾਨ ਖੜ੍ਹੇ, ਰੜ 'ਚੋਂ ਆ ਦਰਸ ਕਰਾ ਕੇ ਆਈਏ।

ਉਹਦੇ ਜੱਗ ਤੋਂ ਨਾਤੇ ਛੁੜ ਜਾਂਦੇ, ਜੋ ਨਾਲ ਪ੍ਰਿਯਾ ਦੇ ਜੁੜ ਜਾਂਦੇ;
ਢੀਮਾਂ ਤੇ ਖੜ੍ਹੇ ਇੱਕ ਲਾੜੇ ਦੀ, ਕਰ ਆਖਰੀ ਰਸਮ ਅਦਾ ਕੇ ਆਈਏ।

ਕੋਈ ਬਾਲ ਨਹੀਂ ਭਗਵਾਨ ਸੱਭੇ, ਸਤਿਗੁਰ ਦਾ ਵਰਦਾਨ ਸੱਭੇ;
ਆ ਜ਼ੁਲਮ ਦੀ ਇੱਕ ਸ਼ਮਸ਼ੀਰ ਹੱਥੋਂ, ਬਾਲਕ ਦੀ ਬਲੀ ਚੜ੍ਹਾ ਕੇ ਆਈਏ।

ਜੋ ਭਗਵਾਨ ਨਾ ਆਢੇ ਲਾ ਬਹਿੰਦੇ, ਆਖ਼ਰ ਵਿੱਚ ਠੇਡ ਖਾ ਬਹਿੰਦੇ;
ਸਭ ਰਾਜ ਜਗੀਰਾਂ ਰੁੜ੍ਹ ਜਾਵਣ, ਇਸ ਰੱਕੜ ਵਿੱਚ ਰੱਤ ਵਹਾ ਕੇ ਆਈਏ।

ਮੈਂ ਮੈਂ ਤੋਂ ਇਹ ਭਗਵਾਨ ਹੋਏ, ਜੋ ਰੱਕੜ ਦਾ ਬਲੀਦਾਨ ਹੋਏ;
ਮਹਿਮਾ ਇਹ ਗੁਰੂ ਪਿਆਰੇ ਦੀ, ਆ ਨਾਮ ਸਰੋਵਰ ਨਹਾ ਕੇ ਆਈਏ।

ਜਿੰਦੜੀਏ ਨੀ ਆ ਰੱਕੜ ਵਿੱਚ, ਦੋ ਦਿਨ ਬਤਾ ਕੇ ਆਈਏ।
ਭਾਲ ਰਹੇ ਇਨ੍ਹਾਂ ਨੈਣਾਂ ਨੂੰ, ਜੀਣੇ ਦਾ ਢੰਗ ਦਖਾ ਕੇ ਆਈਏ।

# ਸ਼ਹੀਦ ਬੋਲਦਾ ਹੈ

—ਗੁਰਭਜਨ ਗਿੱਲ

ਜਿਹੜੀ ਉਮਰ ਬਾਲ ਖੇਡਣ ਗੁੱਲੀ ਡੰਡਾ
ਬੰਟਿਆਂ ਤੇ ਚੋਟ ਲਾਉਂਦੇ
ਮਿੱਟੀ ਗੋ ਗੋ ਘਰ ਬਣਾਉਂਦੇ।
ਇਕ ਦੂਜੇ ਨਾਲ ਲੜਦੇ, ਦੂਸਰੇ ਦਾ ਘਰ ਨੇ ਢਾਹੁੰਦੇ
ਉਹ ਬੰਦੂਕਾਂ ਬੀਜਦਾ ਸੀ।

ਉਹ ਇਕੱਲਾ ਸੋਚਦਾ ਸੀ
ਸਾਡੇ ਘਰ ਜਿਹੜੀ ਵੀ ਚਿੱਠੀ ਡਾਕ ਆਉਂਦੀ
ਓਸ ਨੂੰ ਕੋਈ ਤੀਸਰਾ ਕਿਉਂ ਖੋਲ੍ਹਦਾ ਹੈ ?
ਪੜ੍ਹਨ ਮਗਰੋਂ, ਮੇਰੀ ਮਾਂ ਤੇ ਚਾਚੀਆਂ ਨੂੰ ਪੁੱਠਾ ਸਿੱਧਾ ਬੋਲਦਾ ਹੈ।

ਮਾਂ ਨੂੰ ਪੁੱਛੇ
ਮੇਰੇ ਚਾਚੇ ਕਿਉਂ ਨਹੀਂ ਕਦੇ ਘਰ ਨੂੰ ਆਉਂਦੇ।
ਉਹ ਭਲਾ ਕਿਹੜੀ ਕਮਾਈ ਲੋਕਾਂ ਤੋਂ ਵੱਖਰੀ ਕਮਾਉਂਦੇ।

ਦੱਸਦੀ ਚੇਤੰਨ ਚਾਚੀ 'ਨਾਮ੍ਹ ਕੌਰ!
ਤੇਰੇ ਦੋਹਾਂ ਚਾਚਿਆ ਦੀ ਜੱਗ ਤੋਂ ਵੱਖਰੀ ਹੈ ਤੋਰ!
ਉਹ ਫਰੰਗੀ ਰਾਜ ਤੋਂ ਬਾਗੀ ਬਣੇ ਨੇ।
ਧੌਣ ਉੱਚੀ ਕਰ ਖੜ੍ਹੇ, ਮੁੱਕੇ ਤਣੇ ਨੇ।
ਗੋਰਿਆਂ ਨੇ ਫੜ ਉਨ੍ਹਾਂ ਨੂੰ ਜੇਲ੍ਹ ਪਾਇਆ।
ਤੇ ਇਲਾਕੇ ਵਿਚ ਇਹ ਫੁਰਮਾਨ ਲਾਇਆ।
ਇਹ ਫਰੰਗੀ ਰਾਜ ਦੇ ਦੁਸ਼ਮਣ ਨੇ ਵੱਡੇ।
ਸਾਡੇ ਘਰ ਦੇ ਚਾਰ ਪਾਸੇ ਤਾਂ ਹੀ ਉਨ੍ਹਾਂ ਸੂਹੀਏ ਛੱਡੇ।
ਸਾਡੇ ਆਪਣੇ ਸਕਿਆਂ ਨੇ ਕਰ ਗੱਦਾਰੀ।
ਲੈ ਲਈ ਦਿਲਬਾਗ ਚਾਚੇ ਜ਼ੈਲਦਾਰੀ।
ਏਸੇ ਕਰਕੇ ਸਾਡਾ ਰਾਹ ਸੌਖਾ ਨਹੀਂ ਹੈ
ਪਰ ਜੇ ਲੋਕੀਂ ਜਾਗ ਉੱਠਣ, ਸਾਥ ਦੇਵਣ,
ਫਿਰ ਕੋਈ ਔਖਾ ਨਹੀਂ ਹੈ।

ਓਸ ਨੂੰ ਇਹ ਸੁਆਲ ਹਰ ਪਲ ਡੰਗਦਾ ਸੀ।
ਤੇ ਉਹ ਕਾਲੇ ਵਕਤ ਪਾਸੋਂ ਇਹਦਾ ਉੱਤਰ ਮੰਗਦਾ ਸੀ।
"ਬੋਲਦੇ ਸਾਰੇ ਨੇ ਏਥੇ ਜਾਗਦਾ ਕੋਈ ਨਹੀਂ।
ਸਫ਼ਰ ਵਿੱਚ ਹਾਂ ਆਖਦੇ ਨੇ ਤੁਰ ਰਿਹਾ ਕੋਈ ਨਹੀਂ।"

ਇਸ ਜਗ੍ਹਾ ਕਿਉਂ ਦਨ-ਦਨਾਉਂਦਾ ਚੁੱਪ ਖਿਲਾਅ ਹੈ।
ਮਰ ਰਿਹਾ ਜੀਵਨ ਦਾ ਚਾਅ ਹੈ।
ਏਨੀ ਡੂੰਘੀ ਚੁੱਪ ਨੂੰ ਮੈਂ ਕਿੰਜ ਤੋੜਾਂ।
ਤੇ ਸਮੇਂ ਦੀ ਵਾਗ ਮੋੜਾਂ।
ਫਿਰ ਅਚਾਨਕ ਸੋਚ ਆਵੇ।
ਜੇ ਨਹੀਂ ਸੁਣਦੇ ਤਾਂ ਲੋਕੀਂ ਨਾ ਸਹੀ।
ਅਸਰ ਰੱਖਦੀ ਹੈ ਹਮੇਸ਼ਾਂ ਗੱਲ ਕਹੀ।
ਦੂਰ ਥਾਂ, ਏਥੇ ਜਾਂ ਕਿਧਰੇ ਹੋਰ ਥਾਵੇਂ
ਤੁਰ ਰਿਹਾ ਹਰ ਸ਼ਖਸ ਮੇਰਾ ਆਪਣਾ ਹੈ।
ਬੋਲਦਾ ਹਰ ਆਦਮੀ ਮੇਰਾ ਭਰਾ ਹੈ।
ਤਪ ਰਿਹਾ ਮੈਂ ਹੀ ਹਾਂ ਹਰ ਥਾਂ
ਧਰਤ ਬਦਲਣ ਨਾਲ ਬਦਲੇ ਮੇਰਾ ਨਾਂ।

ਆਖਦਾ ਉਹ, ਜੇ ਭਲਾ ਪੁੱਛੋਗੇ ਮੈਨੂੰ,
ਤੂੰ ਗੁਲਾਮੀ ਨੂੰ ਕਿਹੋ ਜਹੀ ਸਮਝਦਾ ਹੈਂ ?
ਮੈਂ ਕਹੂੰ ਪੰਜੇਬ ਵਰਗੀ
ਜੇ ਕਹੋਗੇ ਜ਼ੁਲਮ ਦੀ ਸੂਰਤ ਪਛਾਣ
ਮੈਂ ਕਹੂੰ ਗੋਰਾ ਫਰੰਗੀ
ਫਿਰ ਕਹਾਂਗਾ ਬੀਤਿਆਂ ਵਕਤਾਂ 'ਚ ਔਰੰਗਜ਼ੇਬ ਵਰਗੀ।

ਫੇਰ ਉੱਚੀ 'ਵਾਜ਼ ਮਾਰੇ ਤੇ ਉਚਾਰੇ।
ਏਸ ਧਰਤੀ ਨੂੰ ਸੁਹਾਗਣ ਕਰਨ ਵਾਲੇ
ਮਾਂਗ ਅੰਦਰ ਖ਼ੂਨ ਦਾ ਸੰਧੂਰ ਹੱਥੀਂ ਭਰਨ ਵਾਲੇ
ਦੂਰ ਕਾਫ਼ੀ ਦੂਰ ਤੁਰ ਗਏ ਜਾਪਦੇ ਨੇ।

ਓਸ ਨੂੰ ਇਹ ਵੀ ਪਤਾ ਸੀ
ਓਸ ਦੇ ਵੱਡਿਆਂ ਨੇ 'ਪੱਗ ਸਾਂਭਣ' ਦੀ ਪਹਿਲੀ ਬਾਤ ਪਾਈ।
ਸੌਂ ਰਹੀ ਜਨਤਾ ਜਗਾਈ- ਗੀਤ ਪਾਈ
ਜ਼ੁਲਮ ਦੇ ਅੱਗੇ ਖਲੋਈਏ ਹਿੱਕ ਤਣ ਕੇ
ਜੀਵੀਏ ਤਾਂ ਜੀਵੀਏ ਸਿਰਦਾਰ ਬਣ ਕੇ।

ਜੱਲ੍ਹਿਆਂ ਵਾਲੇ 'ਚ ਜਦ ਕਤਲਾਮ ਹੋਇਆ
ਭਗਤ ਸਿੰਘ ਬੱਚਾ ਸੀ ਭਾਵੇਂ,
ਕਹਿਣ ਲੱਗਾ "ਕਹਿਰ ਹੋਇਆ।"

ਤੁਰ ਲਾਹੌਰੋਂ ਆ ਗਿਆ ਉਹ ਅੰਬਰਸਰ।
ਉਸ ਦੇ ਮਨ ਅੰਦਰ ਨਹੀਂ ਸੀ ਕੋਈ ਵੀ ਡਰ।
ਰੱਤ ਭਿੱਜੀ ਮਿੱਟੀ ਉਸ ਸ਼ੀਸ਼ੀ 'ਚ ਪਾਈ-ਕਸਮ ਖਾਈ
ਜ਼ੁਲਮ ਤੇ ਜ਼ਾਲਮ ਨੂੰ ਏਥੋਂ ਕੱਢਣਾ ਹੈ
ਕਰਨੀਆਂ ਆਜ਼ਾਦ ਪੌਣਾਂ, ਧੁੱਪਾਂ ਛਾਵਾਂ
ਜੜ੍ਹ ਗੋਰੇ ਸ਼ਾਹੀ ਦਾ ਹੁਣ ਵੱਢਣਾ ਹੈ।

ਨਾਲ ਉਹਦੇ ਰਲ ਗਏ ਕੁਝ ਹਮ ਖਿਆਲ
ਮੁਕਤੀਆਂ ਦੇ ਪਾਂਧੀਆਂ ਤੋਂ ਫੜ ਮਿਸ਼ਾਲ
ਕਾਫ਼ਲਾ ਬਣ ਤੁਰ ਪਿਆ ਉਹ ਬੇਮਿਸਾਲ

ਵਿਸ਼ਵ ਦਰਸ਼ਨ ਨਾਲ ਉਸ ਮੱਥਾ ਜਗਾਇਆ
ਹਾਣੀਆਂ ਨੂੰ ਕਹਿ ਸੁਣਾਇਆ
ਹਰ ਜਗ੍ਹਾ ਸ਼ਸਤਰ ਨਹੀਂ ਹਥਿਆਰ ਹੁੰਦਾ।
ਬਹੁਤ ਵਾਰੀ ਸ਼ਾਸਤਰ ਵੀ ਯਾਰ ਹੁੰਦਾ।
ਉਹ ਕਿਤਾਬਾਂ ਬਹੁਤ ਪੀਂਦਾ।
ਸ਼ਬਦ ਸੋਝੀ ਨਾਲ ਜੀਂਦਾ।

ਆਪ ਲਿਖਦਾ ਜਦ ਕਦੇ ਵੀ,
ਨੇਰ੍ਹਿਆਂ ਦੇ ਜਾਲ ਤਾਰੋ ਤਾਰ ਕਰਦਾ।
ਦੇਸ਼ ਦੇ ਫ਼ਿਕਰਾਂ 'ਚ ਜੀਂਦਾ ਨਾਲ ਮਰਦਾ।
ਵਿਸ਼ਵ ਦੇ ਯੋਧੇ ਉਹਦੇ ਸੰਗੀ ਬਣੇ ਸੀ।
ਵੱਖ ਵੱਖ ਥਾਵਾਂ ਤੇ ਸੋਚਾਂ ਜੋ ਜਣੇ ਸੀ।

ਬੰਬ ਤੇ ਪਿਸਤੌਲ ਵੀ ਸਾਥੀ ਬਣਾਏ।
ਪਰ ਨਿਸ਼ਾਨਾ ਸਾਫ਼ ਸੀ ਕਿ,
ਉਸ ਦੇ ਹੱਥੋਂ ਨਾ ਬੇਦੋਸ਼ੀ ਜਾਨ ਜਾਏ।

ਚਮਕਿਆਂ ਸੂਰਜ ਦੇ ਵਾਂਗੂੰ ਦੇਸ਼ ਅੰਦਰ।
ਪਰ ਕਦੇ ਪ੍ਰਵਾਨਿਆਂ ਨਾ ਪੋਰਬੰਦਰ।
ਓਸ ਨੇ ਗਾਇਆ ਸੀ ਇੱਕੋ ਹੀ ਤਰਾਨਾ।
ਬਣਨ ਨਹੀਂ ਦੇਣਾ ਵਤਨ ਨੂੰ ਜੇਲ੍ਹ ਖ਼ਾਨਾ।

ਆਪਣੀ ਹੋਣੀ ਨੂੰ ਆਪੇ ਹੀ ਲਿਖਾਂਗੇ।
ਦੂਸਰੇ ਦਾ ਹੁਕਮ ਕਿਉਂ ਰਾਹ ਵਿਚ ਖਲੋਏ।
ਜਾਗ ਉੱਠਦੇ ਸੁਪਨ ਸੁੱਤੇ, ਬਿਰਧ, ਬੱਚੇ,
ਓਸ ਦੇ ਹਰ ਬੋਲ ਵਿਚੋਂ ਰੱਤ ਚੋਏ।

ਓਸ ਦੇ ਸਿਰ ਬੋਲਦਾ ਇੱਕੋ ਜਨੂੰਨ।
ਬਣਦੇ ਕਿਉਂ ਨੇ ਦਿਨ ਚੜ੍ਹੇ ਕਾਲੇ ਕਾਨੂੰਨ।
ਦੇਸ਼ ਦੀ ਦੌਲਤ ਬੇਗਾਨੇ ਲੁੱਟਦੇ ਨੇ।
ਜਿਸਨੂੰ ਜਿੱਥੇ ਜੀਅ 'ਚ ਆਵੇ,
ਅਮਨ ਤੇ ਕਾਨੂੰਨ ਦਾ ਕਰਕੇ ਬਹਾਨਾ,
ਆਪ ਹੀ ਬਣ ਬਹਿੰਦੇ ਮੁਨਸਿਫ਼,
ਚੌਕ ਵਿਚ ਢਾਹ ਕੁੱਟਦੇ ਨੇ।

ਜਿਸ ਨੂੰ ਜਿੱਥੇ ਜੀਅ 'ਚ ਆਵੇ, ਛਾਂਗ ਦੇਂਦੇ, ਪਾੜ ਦੇਂਦੇ।
ਉਮਰ ਕੈਦਾਂ, ਨਰਕ ਕੁੰਭੀ, ਫਾਂਸੀਆਂ 'ਤੇ ਚਾੜ੍ਹ ਦੇਂਦੇ।
ਦੇਸ਼ ਹੈ ਇਹ, ਇਹ ਕੋਈ ਜੰਗਲ ਨਹੀਂ ਹੈ।
ਰਹਿਣ ਦੇਣਾ ਹੁਣ ਕੋਈ ਸੰਗਲ ਨਹੀਂ ਹੈ।

ਹੋਰ ਨਹੀਂ ਝੱਲਣੀ ਭਰਾਓ ਹੁਣ ਜ਼ਲਾਲਤ।
ਆਪਣੇ ਵਿਸ਼ਵਾਸ ਦੀ ਕੀਤੀ ਵਕਾਲਤ।
ਬੋਲਦੀ ਕੀਹ ਓਸ ਦੇ ਅੱਗੇ ਅਦਾਲਤ ?

ਮੁਨਸਿਫ਼ਾਂ ਨੂੰ ਓਸ ਹਰ ਵਾਰੀ ਸੁਣਾਇਆ।
ਫ਼ੈਸਲਾ ਦੇਂਦੇ ਹੋ ਮਾਲਕ ਜੋ ਲਿਖਾਇਆ।
ਹੱਕ ਤੇ ਇਨਸਾਫ਼ ਵੀ ਕਰਿਆ ਕਰੋ।
ਆਪਣੀ ਨਜ਼ਰੋਂ ਨਾ ਡਿੱਗੋ, ਕੌਡਾਂ ਬਦਲੇ,
ਰੋਜ਼ ਨਾ ਮਰਿਆ ਕਰੋ।

ਇਹ ਜਵਾਨੀ ਚਾਰ ਦਿਨ ਦੀ ਚਾਨਣੀ।
ਮੈਂ ਨਹੀਂ ਲੋਕਾਂ ਦੇ ਵਾਂਗੂੰ ਮਾਨਣੀ।
ਮੈਂ ਹਕੂਮਤ ਤੋਂ ਕਦੇ ਡਰਨਾ ਨਹੀਂ ਹੈ।
ਫਾਂਸੀ ਚੜ੍ਹ ਕੇ ਵੀ ਕਦੇ ਮਰਨਾ ਨਹੀਂ ਹੈ।
ਮੈਂ ਤਾਂ ਸੂਰਜ ਹਾਂ - ਉਦੈ ਹੋਵਾਂਗਾ ਫ਼ੇਰ।
ਜ਼ਿੰਮੇਵਾਰੀ ਹੈ, ਮਿਟਾਉਣਾ ਕੂੜ ਨੇਰ੍ਹ।

ਨਰਮ ਪੰਥੀ ਅਰਜ਼ਮੰਦਾਂ ਨੂੰ ਵੀ ਉਸ ਸਿੱਧਾ ਕਿਹਾ ਸੀ।
ਐਵੇਂ ਇਹ ਹਥਿਆਰ ਤੱਕ ਕੇ-ਦੋਸ਼ ਨਾ ਝੂਠੇ ਘੜੋ।
ਵਿਸ਼ਵ ਦਰਸ਼ਨ ਨਾਲ ਵੀ ਕੁਝ ਸਾਂਝ ਪਾਉ-ਤੇ ਪੜ੍ਹੋ।

ਆਖਦੀ ਏ ਮੁਕਤੀਆਂ ਦੀ ਹਰ ਕਿਤਾਬ।
ਲੋਕ ਮੁਕਤੀ ਦਾ ਵਸੀਲ ਸਿਰਫ਼ ਇੱਕੋ-ਇਨਕਲਾਬ।

ਕੌਮ ਨੂੰ ਕਿੰਨਾ ਕੁ ਚਿਰ ਰੱਖੋਗੇ ਹਾਲੇ ਨਾਅਰਿਆਂ ਵਿਚ।
ਹੋਰ ਨਾ ਪਰਚੇਗੀ ਇਹ ਹੁਣ ਲਾਰਿਆਂ ਵਿਚ।

ਦੇਸ਼ ਨੂੰ ਗੁਰਬਤ ਹਨੇਰਾ ਖਾ ਰਿਹਾ ਹੈ।
ਦੇਸ਼ ਦਾ ਸਰਮਾਇਆ ਕਿੱਥੇ ਜਾ ਰਿਹਾ ਹੈ ?
ਦੇਸ਼ ਦੀ ਪੀੜਾ ਨੂੰ ਜਾਣੋ ਤੇ ਪਛਾਣੋ!
ਅੱਜ ਵੀ ਓਹੀ ਸਵਾਲ।
ਕਰ ਰਹੇ ਨੇ ਲੋਕਾਂ ਤਾਈਂ ਫਿਰ ਹਲਾਲ।
ਮੈਂ ਸ਼ਹਾਦਤ ਦੇਣ ਲਈ ਹਾਜ਼ਰ ਖੜ੍ਹਾ ਹਾਂ।
ਮੈਂ ਤਾਂ ਲੰਮੇ ਸਫਰ ਦਾ ਕੇਵਲ ਪੜਾਅ ਹਾਂ।

*੧੧੩, ਸ਼ਹੀਦ ਭਗਤ ਸਿੰਘ ਨਗਰ,*
*ਪੱਖੋਵਾਲ ਰੋਡ, ਲੁਧਿਆਣਾ*

# ਦੋ ਗ਼ਜ਼ਲਾਂ

—ਕਰਮ ਸਿੰਘ ਵਕੀਲ

(੧)

ਹਨੇਰੀਆਂ ਵਿਚ ਵੀ ਅਮਨ ਦੇ ਗੀਤ ਗਾਉਂਦਾ ਹਾਂ ਮੈਂ।
ਕਾਲੀਆਂ ਘਟਾਵਾਂ ਤੋਂ ਯਾਰੋ ਕਦੋਂ ਘਬਰਾਉਂਦਾ ਹਾਂ ਮੈਂ।

ਦੇਸ਼ ਅਪਣੇ ਨੂੰ ਚਾਹੁੰਦਾ ਹਾਂ ਕੁਝ ਇਸ ਤਰ੍ਹਾਂ ਯਾਰੋ,
ਚੁੰਮ ਕੇ ਵਤਨ ਦੀ ਮਿੱਟੀ ਮੱਥੇ ਰੋਜ਼ ਲਾਉਂਦਾ ਹਾਂ ਮੈਂ।

ਦੇ ਰਿਹਾ ਹਾਂ ਕਿਰਤ ਕਰਕੇ ਜਿਊਣ ਦੇ ਲੱਖਾਂ ਸਾਧਨ,
ਭਾਵੇਂ ਹਨੇਰੀਂ ਆਪਣਾ ਜੀਵਨ ਸਦਾ ਬਿਤਾਉਂਦਾ ਹਾਂ ਮੈਂ।

ਸ਼ੂਕਦਾ ਹੈ ਨਾਗ ਗੁਰਬਤ ਦਾ ਜਦੋਂ ਵਿਹੜੇ 'ਚ ਮੇਰੇ,
ਸਬਰ ਸੰਤੋਖ ਦੀ ਬੁਰਕੀ ਹੀ ਮੂਹ ਪਾਉਂਦਾ ਹਾਂ ਮੈਂ।

ਚਾਲ ਚਲਦੇ ਹਾਕਮ ਪਾਉਂਦੇ ਨਿੱਤ ਦਿਨ ਵੰਡੀਆਂ,
ਕੁਰਸੀ ਦੀ ਖੋਟ ਜਦੋਂ ਵੀ ਕੱਢ ਦਰਸਾਉਂਦਾ ਹਾਂ ਮੈਂ।

ਰਾਹ ਕਿਰਤੀ ਦਾ ਨਹੀਂ ਸੁਖਾਵਾਂ ਯਾਰੋ ਇਸ ਜਹਾਨ ਵਿਚ,
ਜੁਗਨੂੰਆਂ ਸੰਗ ਦੋਸਤੀ ਇਸੇ ਲਈ ਲਾਉਂਦਾ ਹਾਂ ਮੈਂ।

(੨)

ਜਿੰਦਗੀ ਨੂੰ ਇਸ ਤਰ੍ਹਾਂ ਯਾਰੋ ਮਹਿਕਾਇਆ ਜਾਏਗਾ।
ਫੁੱਲਾਂ ਨੂੰ ਗੁਲਦਾਨ ਵਿਚ ਜਿੱਦਾਂ ਸਜਾਇਆ ਜਾਏਗਾ।

ਹਕੂਮਤਾਂ ਦਾ ਦੌਰ ਤੇ ਦਾਸੀ ਦੀ ਦੁਰਦਸ਼ਾ ਰੋਕ ਕੇ,
ਇਸ਼ਕ ਨੂੰ ਹੁਸਨ ਦਾ ਸਾਥੀ ਬਣਾਇਆ ਜਾਏਗਾ।

ਅਕਾਸ਼ ਗੰਗਾ ਸਾਡੀ ਤੇ ਸਾਡੇ ਕੋਲ ਨੇ ਲੱਖਾਂ ਸੂਰਜ,
ਰੋਸ਼ਨੀ ਦੇ ਵਾਸਤੇ ਰੂਹ ਨੂੰ ਰੁਸ਼ਨਾਇਆ ਜਾਏਗਾ।

ਛੋਟ ਭੰਵਰੇ ਨੂੰ ਰਹੀ ਹੈ ਫੁੱਲਾਂ ਤੇ ਮੰਡਰਾਉਣ ਦੀ,
ਅੱਜ ਕਲੀ ਤੋਂ ਭੰਵਰੇ ਨੂੰ ਰੁਕਾ ਮਰਾਇਆ ਜਾਏਗਾ।

ਗੁਬਾਰੇ ਨੇ ਫੁਲਣੈ ਉਡਣੈ ਤੇ ਅੰਬਰ ਵੀ ਛੂਹ ਲੈਣਾ,
ਉਦਾਸ ਬਾਲਾਂ ਤੇ ਬੇਬੇ ਨੂੰ ਸਮਝਾਇਆ ਜਾਏਗਾ।

ਲੋਰੀਆਂ ਪੁੱਤਰਾਂ ਨੂੰ ਦੇਣਾ ਸ਼ਾਨ ਸਾਡੀ ਤੇ ਰਿਵਾਜ,
ਤਿਤਲੀਆਂ ਦੇ ਵਾਸਤੇ ਵੀ ਗੀਤ ਗਾਇਆ ਜਾਏਗਾ।

ਭਾਵੇਂ ਹੈ ਪੈਰਾਂ 'ਚ ਚਿੱਕੜ ਤੇ ਸਿਰਾਂ ਉੱਤੇ ਕੰਡੇ ਪਰ ਫੇਰ ਵੀ,
ਤਮਾਮ ਉਮਰ ਫੁੱਲਾਂ ਵਾਂਗ ਮੁਸਕਾਇਆ ਜਾਏਗਾ।

ਢੋਲ ਢਮੱਕੇ ਤੇ ਨਗੋਜ਼ ਆਪਣੇ ਖ਼ਿਆਲੋਂ ਕੱਢ ਕੇ,
ਮਾਂ ਬੋਲੀ 'ਚ ਗ਼ਜ਼ਲ ਕਹਿ ਦਰਦ ਗਾਇਆ ਜਾਏਗਾ।

ਹਰ ਮੋੜ 'ਤੇ ਮੈਖ਼ਾਨਿਆਂ ਦੀ ਸ਼ਹਿਰ 'ਚ ਮੌਜੂਦਗੀ,
ਉਏ ਹਾਕਮਾਂ ਸਾਡਾ ਕੱਲ੍ਹ ਕੀ ਐਂਦਾ ਚਮਕਾਇਆ ਜਾਏਗਾ।

ਧੁੱਪ ਨੇ ਸਾਨੂੰ ਫੂਕਿਆ ਤੇ ਹੜ੍ਹ ਨੇ ਸਾਨੂੰ ਡਬੋਇਆ,
ਹਰ ਦੌਰ 'ਚ ਪਰ ਜ਼ਿੰਦਗੀ ਦਾ ਗੀਤ ਗਾਇਆ ਜਾਏਗਾ।

*4093 ਮਲੋਆ ਕਲੋਨੀ, ਚੰਡੀਗੜ੍ਹ*

# ਸਮੁੰਦਰ ਬਹੁਤ ਨਰਾਜ਼ ਸੀ

—ਡਾ. ਤੇਜਵੰਤ ਮਾਨ

*(ਪ੍ਰੋ: ਪ੍ਰੀਤਮ ਸਿੰਘ ਰਾਹੀ ਦੀ ਕਵਿਤਾ 'ਜਲ ਪਰਲੋ' ਦੇ ਨਾਂ ਜੋ ੧੬ ਜਨਵਰੀ ੨੦੦੫ ਦੇ ਪੰਜਾਬੀ ਟ੍ਰਿਬਿਊਨ ਵਿਚ ਛਪੀ)*

ਸਮੁੰਦਰ ਬਹੁਤ ਨਰਾਜ਼ ਸੀ
ਮਨੁੱਖ ਦੇ ਹਾਬੜੇ ਜਹਾਜ਼ਾਂ
ਸਵੈ-ਚਾਲਕ ਕਿਸ਼ਤੀਆਂ, ਮਿਜ਼ਾਇਲਾਂ ਨੇ
ਉਸਦੀ ਚਮੜੀ ਉਧੇੜ ਦਿੱਤੀ ਸੀ।

ਸਮੁੰਦਰ ਤਾਂ ਸ਼ਾਂਤ ਸੀ
ਸਬਰ ਦੀ ਘੁੱਟ ਭਰਨ ਵਾਂਗ
ਜਦੋਂ ਵਪਾਰੀ ਮਨੁੱਖ
ਉਸ ਦੇ ਸੀਨੇ ਵਿਚ ਛੇਦ ਕਰਦਾ ਸੀ
ਤੇਲ ਦੇ ਜ਼ਖ਼ੀਰਿਆਂ ਦੀ ਭਾਲ ਵਿਚ।

ਥਾਂ-ਥਾਂ ਤੋਂ ਛਲਣੀ ਕੀਤਾ ਸੀਨਾ
ਮੱਚ ਉਠਿਆ ਸੀ ਉਸ ਅੱਗ ਨਾਲ
ਜੋ ਤਾਨਾਸ਼ਾਹ ਨੇ ਉਤਾਰ ਦਿੱਤੀ ਸੀ
ਧੁਰ ਸੀਨੇ ਅੰਦਰ
ਬੰਬਾਂ, ਵਿਸਫੋਟਾਂ, ਮਾਰੂ ਪਣ— ਡੁੱਬਣੀਆਂ ਨਾਲ।

ਦਰਿੰਦੇ ਦੈਂਤ ਨੇ ਨਹੀਂ ਸੀ ਕੀਤਾ ਖ਼ਬਰਦਾਰ
ਹੀਰੋਸ਼ੀਮਾ ਨਾਗਾਸਾਕੀ ਦੀ ਧਰਤ ਨੂੰ
ਲੱਖਾਂ ਟਨ ਬਾਰੂਦ ਸਿੱਟਣ ਲੱਗਿਆਂ
ਅਫਗਾਨ ਅਤੇ ਇਰਾਕ ਦੀ ਧਰਤ ਨੂੰ।

ਰਾਕਸ਼ਸ਼ ਸਮੁੰਦਰ ਨਹੀਂ, ਉਹ ਦੇਵਤੇ ਹਨ
ਜੋ ਰਿੜਕਦੇ ਹਨ ਹੰਗਾਲਦੇ ਹਨ
'ਅੰਮ੍ਰਿਤ ਦੀ ਤਲਾਸ਼ ਵਿਚ,
ਆਪਣੇ ਸਕੇ ਪੁੱਤਰ 'ਯੰਤਰ' ਦੀ
ਮਾਰੂ ਮਹਾਂਸ਼ਕਤੀ ਨਾਲ।

ਸਮੁੰਦਰ ਕਦ ਚਾਹੁੰਦਾ ਹੈ
ਕਿਸੇ ਉੱਤੇ ਕਬਜ਼ਾ ਕਰਨਾ
ਸਮੁੰਦਰ ਤਾਂ ਸ਼ਿਵ ਸ਼ੰਕਰ ਭੋਲੇ ਨਾਥ ਹੈ
ਜੋ ਆਪਣੇ ਸਿਰ ਵਿਚੋਂ ਗੰਗਾ ਵਹਾਉਂਦਾ ਹੈ
ਖੇਤਾਂ ਖਲਿਆਣਾਂ ਲਈ
ਜੀਵਨ ਲਈ ਇਕ ਵਰਦਾਨ ਦਿੰਦਾ ਹੈ
ਪਰ ਗੁੱਸੇ ਵਿਚ ਉਹ ਤਾਂਡਵ ਨਾਚ ਵੀ ਨੱਚਦਾ ਹੈ
ਤਹਿਸ਼ ਨਹਿਸ਼ ਵੀ ਕਰਦਾ ਹੈ।

# ਦੋ ਗ਼ਜ਼ਲਾਂ

—*ਗੁਰਦਿਆਲ ਰੌਸ਼ਨ*

ਇਹ ਜ਼ਮੀਂ ਇਹ ਆਸਮਾਂ ਓਸੇ ਤਰ੍ਹਾਂ ਹੈ।
ਤੂੰ ਨਹੀਂ ਇਹ ਧੁੱਪ ਛਾਂ ਓਸੇ ਤਰ੍ਹਾਂ ਹੈ।

ਵਕਤ ਭਰ ਦਿੰਦਾ ਹੈ ਜ਼ਖ਼ਮਾਂ ਨੂੰ ਗ਼ਲਤ ਹੈ,
ਮੇਰੇ ਦਿਲ ਦਾ ਜ਼ਖ਼ਮ ਤਾਂ ਓਸੇ ਤਰ੍ਹਾਂ ਹੈ।

ਤੂੰ ਨਹੀਂ ਨਾ ਹੀ ਏ ਤੇਰੀ ਮੁਸਕਰਾਹਟ,
ਉਂਝ ਇਹ ਸਾਰਾ ਜਹਾਂ ਓਸੇ ਤਰ੍ਹਾਂ ਹੈ।

ਜ਼ਿੰਦਗੀ ਦੇ ਕਾਰਵਾਂ ਵਿਚ ਤੂੰ ਨਹੀਂ ਪਰ,
ਜ਼ਿੰਦਗੀ ਦਾ ਕਾਰਵਾਂ ਓਸੇ ਤਰ੍ਹਾਂ ਹੈ।

ਤੂੰ ਮਿਟਾ ਦਿੱਤਾ ਹੈ ਆਪਣੇ ਦਿਲ 'ਚੋਂ ਮੈਨੂੰ,
ਏਸ ਦਿਲ ਵਿਚ ਤੇਰੀ ਥਾਂ ਓਸੇ ਤਰ੍ਹਾਂ ਹੈ।

ਕੋਈ ਵੀ ਆਉਂਦਾ ਨਹੀਂ ਹੈ ਘਰ ਮਿਰੇ ਵਿਚ,
ਬੋਲਦਾ ਕੋਠੇ 'ਤੇ ਕਾਂ ਓਸੇ ਤਰ੍ਹਾਂ ਹੈ।

ਚੁੱਪ ਕਰ ਕੇ ਤੁਰ ਗਿਆ ਸੀ ਜਿਸ ਤਰ੍ਹਾਂ ਤੂੰ,
ਮੇਰੇ ਘਰ ਵਿਚ ਚੁੱਪ ਚਾਂ ਓਸੇ ਤਰ੍ਹਾਂ ਹੈ।

ਤੁਰ ਗਏ ਕੁਝ ਤੇਰੇ ਪਿੱਛੋਂ ਹੋਰ 'ਰੌਸ਼ਨ',
ਤੇਰੇ ਪਿੱਛੋਂ ਪਰ ਗਰਾਂ ਓਸੇ ਤਰ੍ਹਾਂ ਹੈ।

ਕਿਧਰੇ ਏਸ ਕਿਨਾਰੇ ਲੱਭਾਂ ਕਿਧਰੇ ਓਸ ਕਿਨਾਰੇ ਲੱਭਾਂ।
ਮੈਂ ਸਾਗਰ ਦੇ ਏਧਰ ਓਧਰ ਮਹਿਕਾਂ ਦੇ ਵਣਜਾਰੇ ਲੱਭਾਂ।

ਤੇਰੇ ਗ਼ਮ ਨੇ ਦੌਲਤ ਮੇਰੀ ਏਹੀ ਨੇ ਸਰਮਾਇਆ ਮੇਰਾ,
ਤੇਰੀ ਯਾਦ ਸਹਾਰਾ ਮੇਰਾ ਮੈਂ ਕਿਉਂ ਹੋਰ ਸਹਾਰੇ ਲੱਭਾਂ।

ਮੂਰਖ ਹਾਂ ਮੈਂ ਰਾਤ ਸਮੇਂ ਹੀ ਲੱਭੀ ਜਾਂਨਾਂ ਹਾਂ ਸੂਰਜ ਨੂੰ,
ਦਿਨ ਵੇਲੇ ਉੱਪਰ ਵੱਲ ਦੇਖਾਂ ਅੰਬਰ ਵਿਚ ਸਿਤਾਰੇ ਲੱਭਾਂ।

ਮੈਂ ਕਿੰਨਾਂ ਨਾਦਾਨ ਹਾਂ ਹਾਲੇ ਤੀਕ ਉਡੀਕੀ ਜਾਂਦਾਂ ਉਸ ਨੂੰ,
ਬੀਤੇ ਦੀ ਨਿੱਘੀ ਬੁੱਕਲ ਵਿਚ ਆਪਣੇ ਵਕਤ ਗੁਜ਼ਾਰੇ ਲੱਭਾਂ।

ਅਪਣਾ ਬਚਪਨ, ਅਪਣੀ ਮਿੱਟੀ, ਅਪਣੀ ਉਹ ਮਦਮਸਤ ਜਵਾਨੀ,
ਐ ਦਿਲ ਮੈਨੂੰ ਦੱਸ ਮੈਂ ਕਿੱਥੋਂ ਇਹ ਸਾਰੇ ਦੇ ਸਾਰੇ ਲੱਭਾਂ।

ਮੈਂ ਕਿੱਕਰ ਦੇ ਫੁੱਲਾਂ ਵਿੱਚੋਂ ਐਵੇਂ ਭਾਲੀ ਜਾਂਦੈਂ ਮੋਤੀ,
ਮੈਂ ਪੱਥਰ ਨੂੰ ਬਾਤ ਸੁਣਾ ਕੇ ਉਸ ਕੋਲੋਂ ਹੁੰਗਾਰੇ ਲੱਭਾਂ।

ਲੱਭਾਂ ਮੈਂ ਤੈਨੂੰ ਇਸ ਘਰ ਦੀ ਹਰ ਸ਼ੈਅ ਵਿਚੋਂ ਹਰ ਵਸਤੂ 'ਚੋਂ,
ਮੈਂ ਕੱਖਾਂ ਕਾਨਾ ਦੀ ਧੂਣੀ 'ਚੋਂ ਮਘਦੇ ਅੰਗਿਆਰੇ ਲੱਭਾਂ।

ਛੱਡ ਕੇ ਹੋਰ ਕਿਸੇ ਦੁਨੀਆਂ ਵਿਚ ਜਿਹੜੇ ਜਾ ਬੈਠੇ ਨੇ 'ਰੌਸ਼ਨ',
ਮੈਂ ਉਹ ਸੱਜਣ, ਮੈਂ ਉਹ ਮਹਿਰਮ ਕਿੱਥੋਂ ਪਿਆਰੇ ਪਿਆਰੇ ਲੱਭਾਂ।

*ਬੀ-33-1510, ਨਿਊ ਅਸ਼ੋਕ ਨਗਰ-ਏ, ਜਲੰਧਰ ਬਾਈ ਪਾਸ, ਲੁਧਿਆਣਾ।*

# ਦੋ ਰਚਨਾਵਾਂ/ਤੁਲੀ ਫ਼ਕੀਰ ਚੰਦ

(੧)

ਜਦ ਤੋਂ ਪੱਥਰ ਚੀਰ ਮੁਸਕਾਇਆ ਕੰਵਲ ਹੈ।
ਸ਼ਹਿਨਸ਼ਾਹਾਂ ਤੇ ਹਵਾਵਾਂ ਵਿਚ ਖਲਲ ਹੈ।

ਜਿਸਨੂੰ ਫ਼ਾਂਸੀ ਤੇ ਚੜ੍ਹਾਇਆ ਜਾ ਰਿਹਾ ਹੈ,
ਇਹ ਮੇਰੇ ਮਹਿਬੂਬ ਦੀ ਤਾਜ਼ਾ ਗ਼ਜ਼ਲ ਹੈ।

ਐਸਾ ਲੱਗਦਾ ਹੈ ਇਹ ਬਿਲਕੁਲ ਆਦਮੀ ਨੇ,
ਚੀਤਿਆਂ ਦੀ ਐ ਖ਼ੁਦਾ ਕੈਸੀ ਨਸਲ ਹੈ।

ਜਲ ਬਿਨਾਂ, ਰੋਟੀ ਬਿਨਾਂ, ਕੱਪੜੇ ਬਿਨਾਂ ਹੀ,
ਜੀ ਰਹੇ ਨੇ ਲੋਕ, ਅੱਲਾਹ ਦਾ ਫਜ਼ਲ ਹੈ।

ਸ਼ਾਇਰਾਂ ਦੀ ਇੱਕ ਵੀ ਮਹਿਫ਼ਿਲ ਨਹੀਂ ਹੈ
ਇਸ ਸ਼ਹਿਰ 'ਚੋਂ ਗ਼ਜ਼ਲ ਖ਼ਵਰੇ ਬੇਦਖ਼ਲ ਹੈ।

(੨)

ਚਾਂਦਨੀ ਨੂੰ ਵਰਾ ਕੇ ਆਇਆ ਹਾਂ
ਬੜੀ ਮੁਸ਼ਕਿਲ ਮਨਾ ਕੇ ਆਇਆ ਹਾਂ।

ਰਾਤ ਭਰ ਕਰਵਟਾਂ ਬਦਲਦੀ ਨੂੰ
ਬੜੀ ਮੁਸ਼ਕਿਲ ਸੁਲਾ ਕੇ ਆਇਆ ਹਾਂ।

ਨੀਂਦ ਵਿਚ ਹੀ ਗੁਆਚ ਨਾ ਜਾਵੇ
ਚਾਂਦਨੀ ਨੂੰ ਜਗਾ ਕੇ ਆਇਆ ਹਾਂ।

ਚਾਂਦਨੀ ਓਦਰੇ ਨਾ, ਸੰਗ ਉਸ ਦੇ
ਚੰਦ ਗਜ਼ਲਾਂ ਬਠਾ ਕੇ ਆਇਆ ਹਾਂ।

ਸ਼ਾਇਦ ਤੇਰੀ ਨਜ਼ਰ 'ਚ ਆ ਜਾਵਾਂ
ਚਾਂਦਨੀ ਵਿਚ ਨਹਾ ਕੇ ਆਇਆ ਹਾਂ।

*5, ਰਮੇਸ਼ ਕਾਲੋਨੀ, ਜਲੰਧਰ*

# ਮੁਹੱਬਤ ਵੱਲ ਜਾਂਦਾ ਰਾਹ

*—ਮਹਿਮਾ ਸਿੰਘ ਤੂਰ*

ਹਰ ਨਵਾਂ ਜੰਮਿਆ ਬੱਚਾ ਕਹਿੰਦਾ ਹੈ :
ਮੈਂ ਨਿਰੀ ਮੁਹੱਬਤ ਹਾਂ...
ਆਪਣੀ ਮਾਂ ਦੀ ਗੋਦੀ ਵਿਚ ਉੱਘੂ-ਉੱਘੂ ਕਰਦਾ ਹੋਇਆ
ਬ੍ਰਹਿਮੰਡ ਦੀ ਸਮੁੱਚੀ ਮੁਹੱਬਤ ਦਾ ਇਕ ਟੁਕੜਾ
ਬਸ ਸਾਂਭਣ ਦੀ ਲੋੜ ਹੁੰਦੀ ਹੈ
ਉਸ ਹੀਰੇ ਨੂੰ... ਉਸ ਮੁਹੱਬਤ ਦੇ ਟੁਕੜੇ ਨੂੰ
ਸਮਾਜ ਹੀ ਬਣਾਉਂਦਾ ਹੈ ਉਸ ਨੂੰ ਚੰਗਾ ਜਾਂ ਮਾੜਾ
ਇਸੇ ਲਈ ਸਿਆਣੇ ਕਿਹਾ ਕਰਦੇ ਨੇ
ਸਮਾਜ ਵਿਚਲੀ ਸਮੁੱਚੀ ਚੰਗਿਆਈ ਅਤੇ ਬੁਰਾਈ ਵਿਚ
ਹਰ ਕਿਸੇ ਦਾ ਥੋੜ੍ਹਾ ਬਹੁਤਾ ਹਿੱਸਾ ਹੈ
ਇਥੇ ਕੋਈ ਵੀ ਦੁੱਧ-ਧੋਤਾ ਨਹੀਂ
ਸੋ ਹੰਕਾਰ ਛੱਡ ਦਿਓ ਵੱਡੇ ਬੰਦਿਓ,
ਆਪਣੇ ਗ੍ਰਿਹਿਵਾਨ ਵਿਚ ਨਜ਼ਰ ਮਾਰੋ—
ਹਰ ਥਾਂ ਜੰਮਦੇ ਮੁਹੱਬਤ ਦੇ ਟੁਕੜਿਆਂ ਨੂੰ ਸਾਂਭੋ
ਕਿਉਂਕਿ ਜ਼ਿੰਮੇਵਾਰੀ ਸਿਰਫ ਗਰੀਬ ਮਾਪਿਆਂ ਦੀ ਹੀ ਨਹੀਂ
ਪੂਰੇ ਸਮਾਜ ਦੀ ਹੈ ਜ਼ਿੰਮੇਵਾਰੀ
ਮੁਹੱਬਤ ਦੇ ਟੁਕੜਿਆਂ ਨੂੰ
ਨਫਰਤ ਦੇ ਟੁਕੜਿਆਂ ਵਿਚ ਬਦਲਨ ਲਈ
ਸਮਾਜ ਹੀ ਮਜਬੂਰ ਕਰਦਾ ਹੈ...
ਹਰ ਕੋਈ ਖ਼ੁਦ ਮੁਹੱਬਤ ਦਾ ਬਣਿਆ ਹੋਇਆ ਹੈ
ਹਰ ਕੋਈ ਚਾਹੁੰਦਾ ਹੈ ਮੁਹੱਬਤ
ਹਰ ਕੋਈ ਚਾਹੁੰਦਾ ਹੈ ਪਿਆਰਿਆ ਜਾਣਾ
ਹਰ ਕੋਈ ਚਾਹੁੰਦਾ ਹੈ ਉਸ ਦੀ
ਹਰ ਚੰਗੀ ਕਾਰਗੁਜ਼ਾਰੀ ਦੀ ਪ੍ਰਸੰਸਾ ਹੋਵੇ
ਆਓ ਚੰਗੇ ਕੰਮਾਂ ਲਈ ਪ੍ਰਸੰਸਾ ਵੰਡੀਏ
ਅਤੇ ਚੰਗੇ ਕੰਮਾਂ ਲਈ ਪ੍ਰਸੰਸਾ ਕਬੂਲ ਕਰੀਏ
ਇਥੇ ਰੂਹ ਵਜੋਂ ਹਰ ਕੋਈ ਸਮੇਂ ਅਤੇ ਥਾਂ ਤੋਂ ਪਾਰ ਹੈ
ਸੋ ਕੋਈ ਵੀ ਬਹੁਤਾ ਵੱਡਾ ਛੋਟਾ ਨਹੀਂ, ਫਰਕ ਨਗੂਣੇ ਹਨ
ਪਰ ਫਰਕ ਹਨ ਜ਼ਰੂਰ... ਉਹ ਵੀ ਸਮਾਜ ਦੇ ਪਾਏ ਹੋਏ
ਅਖੀਰ ਹਰ ਸਫਰ ਖਤਮ ਹੁੰਦਾ ਹੈ ਉਥੇ ਹੀ
ਜਿਥੋਂ ਨਵ-ਜੰਮੇ ਬਾਲ ਨੇ ਸ਼ੁਰੂ ਕੀਤਾ ਸੀ...

# ਜੀਵਨ ਪੰਧ ਦੁਹੇਰੈ

*—ਅਮਰੀਕ ਸਿੰਘ*

ਜੀਵਨ ਪੰਧ ਦੁਹੇਰੈ ਮੇਰਾ ਸਾਥ ਦਿਓ!
ਰਸਤਾ ਬਹੁਤ ਹਨੇਰੈ ਮੇਰਾ ਸਾਥ ਦਿਓ!

ਬਿਨਾਂ ਆਪ ਦੇ ਇਹ ਪੰਧ ਕੱਟਿਆ ਜਾਣਾ ਨਹੀਂ,
ਬਿਨਾਂ ਆਪ ਦੇ ਰਸਤਾ ਕਿਸੇ ਵਖਾਣਾ ਨਹੀਂ,
ਧੀਰਜ ਅਤੀ ਛੁਟੇਰੈ! ਮੇਰਾ ਸਾਥ ਦਿਓ।

ਤੁਸੀਂ ਮਹਾਨ ਹੋ ਮੇਰੀ ਕੀ ਹੈਸੀਅਤ ਹੈ,
ਬਿਨਾਂ ਓਟ ਦੇ ਮੇਰੀ ਕੀ ਕੈਫੀਅਤ ਹੈ,
ਦੁਖ ਦਰਿਆ ਡੂੰਘੇਰੈ! ਮੇਰਾ ਸਾਥ ਦਿਓ।

ਬਾਂਹ ਫੜ ਲਈਏ ਜਿਸਦੀ ਤੋੜ ਨਿਭਾਈ ਦੀ,
ਅੱਧ ਵਿਚਾਲੇ ਕਦੇ ਨੇ ਢੇਰੀ ਢਾਈ ਦੀ,
ਆਸਰਾ ਕਿਤੇ ਵਡੇਰੈ! ਮੇਰਾ ਸਾਥ ਦਿਓ।

ਕੀ ਕਹੀਏ ਬੱਸ ਇਹ ਦੁਨੀਆਂ ਬਹੁ ਰੰਗੀ ਏ,
ਮਿਲਨ ਵਾਲਿਆਂ ਦੀ ਜਿੰਦ ਸੂਲੀ ਟੰਗੀ ਏ,
ਦੇਂਦੀ ਦੁਖ ਘਨੇਰੈ! ਮੇਰਾ ਸਾਥ ਦਿਓ।

ਤੁਸੀਂ ਦਿਓ ਜੇ ਸਾਥ ਤਾਂ ਫਿਰ ਡਰ ਕੈਸਾ ਏ,
ਨੇੜ ਤੁਸੀਂ ਦਾ ਸੱਚੇ ਰੱਬ ਦੇ ਜੈਸਾ ਏ,
ਕਿੱਸਾ ਬਹੁਤ ਲੰਮੇਰੈ! ਮੇਰਾ ਸਾਥ ਦਿਓ।

ਅੱਜ ਅਮਰੀਕ ਨੇ ਛੱਡੀਆਂ ਸਾਰੀਆਂ ਆਸਾਂ ਨੇ,
ਵੇਖ ਵਤੀਰਾ ਜੱਗ ਦਾ ਭੱਜੀਆਂ ਆਸਾਂ ਨੇ,
ਕਰਨਾ ਤੁਸਾਂ ਸਵੇਰੈ! ਮੇਰਾ ਸਾਥ ਦਿਓ।

# ਪਰਦੇਸਣ

*—ਦਲਬੀਰ ਸਿੰਘ ਤਰਸ, ਆਸਟ੍ਰੇਲੀਆ*

(੧)

ਪਰਦੇਸਣ ਮੇਰੀ ਜਿੰਦੜੀਏ! ਆ ਝੋਲ ਸੱਖਣੀ ਭਰੀਏ।
ਸਤਿਨਾਮ ਪ੍ਰੀਤਮ ਰੁਸ਼ਨਾਈ, ਡੁੱਬ ਏਸ ਵਿੱਚ ਤਰੀਏ।
ਆਏ ਵਣਜ ਕਰਨ ਵਣਜਾਰੇ, ਤੁਰ ਚੱਲੇ ਮੂਰਖ ਖਾਲੀ;
ਵਸਤ ਅਮੋਲਕ ਪ੍ਰਭ ਜੀ ਸੌਂਪੀ, ਨਾ ਗਈ ਇਹ ਸੰਭਾਲੀ;
ਜੇ ਭੇਜੇ ਗਏ ਏਸ ਜਗਤ ਮਹਿ, ਇਹ ਸਫਲ ਆਵਣਾ ਕਰੀਏ।

(੨)

ਪਰਦੇਸਣ ਮੇਰੀ ਜਿੰਦੜੀਏ! ਆਓ ਸਾਜਨ ਸਿਫਤ ਅਲਾਈਏ।
ਰਸ-ਭਿੱਜੇ ਏਥੇ ਫੁੱਟਣ ਚਸ਼ਮੇ, ਆ ਵਿੱਚੇ ਵਹਿ ਜਾਈਏ।
ਨਾ ਇਸ ਤੋਂ ਕੋਈ ਲੱਗੇ ਵਿਲੱਖਣ, ਆਤਮ ਅਨਦ ਪਿਆਰਾ;
ਨਾ ਭੈ ਜਮ ਦਾ ਪਹੁੰਚੇ ਏਥੇ, ਅਸਾਂ ਕਰ ਤੱਕਿਆ ਨਿਸਤਾਰਾ;
ਇਸ ਕਾਲ ਟਟਹਿਣੇ ਉੜਨੇ ਨੂੰ, ਆ ਸਾਜਨ ਲੇਖੇ ਲਾਈਏ।

# ਅੱਧੇ ਸਮਾਜ ਦੀ ਤ੍ਰਾਸਦੀ

*—ਕਰਤਾਰ ਸਿੰਘ ਨੀਲਧਾਰੀ*

ਸੰਸਾਰ ਦੀ ਸਭ ਤੋਂ ਪੁਰਾਤਨ ਕਹੀ ਜਾਣ ਵਾਲੀ ਭਾਰਤੀ ਸਭਿਅਤਾ ਵਿਚ ਇਸਤ੍ਰੀ ਦੇ ਸਤਿਕਾਰ ਦਾ ਸਿਖਰ ਸ਼ਕਤੀ ਪੂਜਾ ਨਾਲ ਜੋੜ ਕੇ ਦੇਖਿਆ ਜਾ ਸਕਦਾ ਹੈ। ਬ੍ਰਹਮਾ ਬਾਣੀ ਕਹੇ ਜਾਣ ਵਾਲੇ ਵੇਦਾਂ ਦੀ ਮਾਤਾ ਗਾਇਤ੍ਰੀ ਨਾਮ ਨਾਲ ਪੂਜੀ ਤੇ ਸਿਮਰੀ ਜਾਂਦੀ ਹੈ। ਮਨੂੰ ਸਿਮਰਤੀ ਦੀ ਘਾੜਤ ਨਾਲ ਸਮਾਜਕ ਤੌਰ ਤੇ ਇਸਤ੍ਰੀ ਦਾ ਕੰਮ ਘਰ ਬਾਰ ਸੰਭਾਲਣਾ ਤੇ ਸੰਤਾਨ ਪੈਦਾ ਕਰਨਾ ਹੀ ਸੀ ਤੇ ਵਧਦੇ ਐਸ਼ਵਰਯ ਵਿਚ ਇਕ ਪਤੀ ਬ੍ਰਤਾ ਸਤੀ ਹੋਣ ਦੇ ਮਾਪ ਦੰਡ ਜਰੂਰ ਬਣੇ ਪਰ ਇਕ ਪਤਨੀ ਬ੍ਰਤ ਲੈਣ ਵਾਲੇ ਸ਼੍ਰੀ ਰਾਮ ਵਰਗੇ ਨਾਇਕ ਘੱਟ ਹੀ ਦ੍ਰਿਸ਼ਟੀ ਗੋਚਰ ਹੁੰਦੇ ਹਨ। ਆਰਥਿਕ ਖੁਸ਼ਹਾਲੀ ਨਾਲ ਕਾਮ ਪੁਰਸ਼ਾਰਥ ਵਾਸਨਾ ਤੇ ਭੋਗ ਦਾ ਵਿਸ਼ਾ ਬਣ ਗਿਆ ਤੇ ਰੂਪ ਅਤੇ ਜੋਬਨ ਦੇ ਲੋਭੀ ਦੇਵਤਿਆਂ ਦੀ ਵਾਸਨਾ ਨਾਲ ਕੋਈ ਅੱਹਲਿਆ ਪੱਥਰ ਬਣੀ ਤੇ ਕੋਈ ਮਾਧਵੀ ਪਿਉ ਯਯਾਤੀ ਦਾ ਦਾਨ ਬਣ ਕੇ ਰਾਜਦਰਬਾਰਾਂ ਵਿਚ ਨਗਨ ਪ੍ਰਦਰਸ਼ਿਤ ਹੋ ਇਕ ਇਕ ਸਾਲ ਤਿੰਨ ਰਾਜਿਆਂ ਦੀ ਸੰਤਾਨਦਾਤਾ ਬਣ ਗਈ ਤੇ ਮਗਰੋਂ ਇਕ ਰਿਸ਼ੀ ਦੀ ਰਖੇਲ ਬਣੀ। ਜਨਮਜਾਤ ਪਾਂਡੂ (ਪੀਲੀਆ) ਰੋਗੀ ਦੀ ਪਤਨੀ ਨੂੰ ਵਿਵਸ਼ ਹੋ ਕੇ ਸੰਤਾਨ ਪ੍ਰਾਪਤੀ ਲਈ ਦੇਵਤਿਆਂ ਦਾ ਆਹਵਾਹਨ ਕਰਨਾ ਪਿਆ ਤੇ ਕੁੰਤੀ ਦੇ ਪੁੱਤਰ ਕੌਂ ਤੇ ਅ ਕਰਕੇ ਹੀ ਸੱਦੇ ਗਏ। ਇਸ ਪੌਰਾਣਿਕ ਭਾਰਤ ਵਿਚ ਈਸਵੀ ਸੰਨ ਦੀ ਪੰਦ੍ਹਵੀਂ ਸਦੀ ਵਿਚ ਜੋ ਮਾੜੇ ਹਾਲਾਤ ਬਣ ਚੁਕੇ ਸਨ ਉਨ੍ਹਾਂ ਦੇ ਸੁਧਾਰ ਲਈ ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਕਰਾਂਤੀਕਾਰੀ ਆਵਾਜ਼ ਉਠਾਈ ਤੇ ਬ੍ਰਹਮ ਬਾਣੀ ਉਚਾਰ ਕੇ ਇਸ ਸਮਾਜ ਸੁਧਾਰ ਲਈ ਸਦੀਵੀ ਨਗਾਰਾ ਵਜਾ ਦਿਤਾ। ਆਪ ਨੇ ਨਾਰੀ ਰੂਪ ਅੱਧੇ ਸਮਾਜ ਦੀ ਸਰਬਾਂਗੀ ਲੋੜ ਦਾ ਹਵਾਲਾ ਦੇ ਕੇ ਆਖਿਆ ਕਿ ਉਸ ਨਾਰੀ ਜਾਤੀ ਨੂੰ ਮਾੜਾ ਮੰਦਾ ਕਿਉਂ ਕਹਿੰਦੇ ਹੋ ਜਿਸਦੀ ਕੁੱਖ ਵਿਚੋਂ ਸਮਾਜ ਦੇ ਰਾਜਿਆਂ (ਰਾਜੇ, ਗੁਰੂ ਪੀਰ ਅਵਤਾਰ ਜੋ ਦਿਲਾਂ ਦੇ ਰਾਜੇ ਹੁੰਦੇ ਹਨ) ਦਾ ਜਨਮ ਵੀ ਹੁੰਦਾ ਹੈ। ਹਰੇਕ ਅਵਤਾਰ ਨੂੰ ਜਨਮ ਲੈਣ ਲਈ ਇਕ ਮਾਂ ਦੇ ਗਰਭ ਦੀ ਲੋੜ ਪੈਂਦੀ ਹੈ ਯਥਾ—

ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ,
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥
(ਪੰਨਾ-੪੭੩)

ਬਦੇਸ਼ੀ ਪਠਾਨਾਂ ਦੀ ਹਕੂਮਤ ਵਿਚ ਸਤੀ ਪ੍ਰਥਾ ਵੀ ਵਧੇਰੇ ਪਸਾਰਾ ਕਰ ਰਹੀ ਸੀ ਜਦ ਕਿ ਪੌਰਾਣਿਕ ਭਾਰਤ ਵਿਚ ਸਤੀ ਦਾ ਰਿਵਾਜ ਨਹੀਂ ਸੀ। ਕੋਈ ਵਿਰਲੇ ਬਿਰਹ ਅਦਰਸ਼ ਜਰੂਰ ਸਨ। ਇਸ ਸਤੀ ਪ੍ਰਥਾ ਵਿਰੁਧ ਤੀਸਰੇ ਗੁਰੂ ਨਾਨਕ ਸ੍ਰੀ ਗੁਰੂ ਅਮਰਦਾਸ ਜੀ ਨੇ ਬਾਣੀ ਦਰਜ ਕੀਤੀ

ਸਤੀਆ ਏਹਿ ਨ ਆਖੀਅਨਿ ਜੋ ਮੜੀਆ ਲਗ ਜਲੰਨਿ॥
ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ॥
(ਪੰਨਾ-੭੮੭)

ਨਾਰੀ ਸਮਾਜ ਦੇ ਆਦਰ ਲਈ ਉਚਾਰੇ ਗਏ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਲੋਕ ਸੰਗਤੀ ਨਿਤਨੇਮ ਦੀ ਕੀਰਤਨੀ ਬਾਣੀ - ਆਸਾ ਦੀ ਵਾਰ - ਵਿਚ ਦਰਜ ਹੋ ਕੇ ਅਜ ਤਕ ਨਿਤਾਪ੍ਰਤੀ ਪੜ੍ਹੇ ਤੇ ਗਾਏ ਜਾਂਦੇ ਹਨ। ਇਸਤਰੀ ਜਾਤੀ ਦੇ ਮਾਸਿਕ ਧਰਮ ਅਤੇ ਸੰਤਾਨ ਜਨਮ ਨਾਲ ਜੁੜੇ, ਸੂਤਕ ਸਮੇਂ (ਛੂਦ੍ਕ ਜਾਂ ਅਛੂਤ ਵਿਵਹਾਰ) ਦੇ ਖੰਡਨ ਨਾਲ ਜੁੜੇ ਸ਼ਲੋਕ ਵੀ ਇਸ ਨਿਤਨੇਮੀ ਕੀਰਤਨ ਦਾ ਹਿੱਸਾ ਹਨ। ਸਮਾਜ ਵਿਚ ਫੈਲੇ ਪਾਖੰਡ, ਠੱਗੀ, ਅਤਿਆਚਾਰ ਤੇ ਅਨਾਚਾਰ ਨਾਲ ਜੁੜੇ ਅਜਿਹੇ ਸਾਰੇ ਪ੍ਰਸੰਗ ਆਸਾ ਦੀ ਵਾਰ ਦਾ ਹਿੱਸਾ ਇਸ ਲਈ ਬਣਾਏ ਗਏ ਹਨ ਕਿ ਅਜਿਹੀ ਸੁਧਾਰ ਚੇਤਨਾ ਸਦਾ ਹੀ ਜਾਗਰਿਤ ਰਹਿਣੀ ਚਾਹੀਦੀ ਹੈ। ਗੁਰੂ ਗੱਦੀ ਦੇ ਸਮਾਨਾਂਤਰ ਗੁਰੂ ਨਾਨਕ ਜੀ ਦੇ ਪੁੱਤਰ ਲੱਖਮੀ ਦਾਸ ਨੇ ਆਪਣੀ ਬਿੰਦੀ (ਵੰਸ਼ ਪ੍ਰਣਾਲੀ ਦੀ ਘਰੋਗੀ) ਗੱਦੀ ਚਲਾ ਲਈ ਤੇ ਉਸ ਦੇ ਪੁੱਤਰ ਧਰਮਦਾਸ ਨੇ ਕੁੜੀਆਂ ਨੂੰ ਜੰਮਦਿਆਂ ਹੀ ਮਾਰਨ ਦਾ ਗੁਨਾਹ ਪ੍ਰਚਾਰਿਆ। ਸੈਰ-ਇ-ਪੰਜਾਬ (ਲੇਖਕ ਰਾਏ ਕਲੀ ਰਾਏ - ਅਨੁਵਾਦਕ ਲਾਲ ਸਿੰਘ ਛਾਪਕ ਪੰਜਾਬੀ ਯੂਨੀਵਰਸਿਟੀ-੧੯੮੮/ ਦੇ ਪੰਨਾ ੪੪ ਅਨੁਸਾਰ— "ਰਾਜਪੂਤਾਂ ਵਿਚ ਧੀਆਂ ਨੂੰ ਖਤਮ ਕਰ ਦੇਣ ਦਾ ਰਿਵਾਜ ਕੁਝ ਹੰਕਾਰ ਕਰਕੇ ਹੈ ਤੇ ਕੁਝ ਗਰੀਬੀ ਕਰਕੇ, ਪਰ ਬੇਦੀਆਂ ਵਿਚ ਇਹ ਲਾਹਨਤ ਕੇਵਲ ਘੁਮੰਡ ਦੇ ਕਾਰਨ ਜਾਰੀ ਹੋਈ ਹੈ। ....... ਬੇਦੀ ਕਹਿੰਦੇ ਹਨ ਕਿ ਉਨ੍ਹਾਂ ਨੂੰ ਧੀਆਂ ਮਾਰਨ ਦਾ ਹੁਕਮ ਗੁਰੂ ਨਾਨਕ ਸਾਹਿਬ ਦੇ ਪੋਤਰੇ ਬਾਬਾ ਧਰਮ ਚੰਦ ਨੇ ਦਿਤਾ ਹੈ। ਕਿਹਾ ਜਾਂਦਾ ਹੈ ਕਿ ਧਰਮ ਚੰਦ ਨੇ ਆਪਣੀ ਲੜਕੀ ਦੀ ਸ਼ਾਦੀ ਵਿਚ ਜਾਂਞੀਆਂ ਦੇ ਖਰੂਦ ਤੋਂ ਤੰਗ ਆ ਕੇ ਆਪਣੀ ਸੰਤਾਨ ਨੂੰ ਹੁਕਮ ਦਿਤਾ ਕਿ ਅੱਗੇ ਤੋਂ ਕੋਈ ਬੇਦੀ ਆਪਣੀ ਲੜਕੀ ਨੂੰ ਜਿਊਂਦਾ ਨਾ ਰਹਿਣ ਦੇਵੇ। ਇਸ ਦਾ ਗੁਨਾਹ ਮੇਰੇ ਜ਼ਿੰਮੇ ਹੈ। ਸੋ ਬੇਦੀ ਤਿੰਨ ਸੌ ਵਰੇ ਤਕ ਇਹ ਪਾਪ ਕਰਦੇ ਰਹੇ। ਬੇਤਰਸ ਮਾਪੇ ਕੁੜੀਆਂ ਨੂੰ ਮਾਰਨ ਦਾ ਪਾਪ ਕਈ ਵੱਖ-ਵੱਖ ਤਰੀਕਿਆਂ ਨਾਲ ਕਰਦੇ ਸਨ। ਕਈ ਵਾਰੀ

ਦਾਈ ਆਪਣੇ ਹੱਥ ਨਾਲ ਬੱਚੀ ਦਾ ਸਾਹ ਰੋਕ ਦੇਂਦੀ ਜਾਂ ਗੱਲ ਘੁੱਟ ਕੇ ਮਾਰ ਦੇਂਦੀ ਹੈ। ਕਈ ਲੋਕ ਸਰਦੀਆਂ ਵਿਚ ਕੁੜੀ ਨੂੰ ਠੰਢੇ ਫਰਸ਼ ਉਤੇ ਤੇ ਗਰਮੀਆਂ ਵਿਚ ਤੱਤੇ ਫਰਸ਼ ਉਤੇ ਪਾ ਦੇਂਦੇ ਸਨ ਜਿਸ ਨਾਲ ਉਹ ਮਰ ਜਾਂਦੀ ਹੈ।"

ਦਸ ਗੁਰੂਆਂ ਦੇ ਸਮੇਂ ਵਿਚ ਕਿਸੇ ਵੀ ਸਿੱਖ ਨੂੰ ਧੀ ਭੈਣ ਨੂੰ ਮਾਰਨ ਤੋਂ ਵਰਜਿਆ ਜਾਂਦਾ ਰਿਹਾ। ਕੋਈ ਬੇਤਰਸ ਸਿਖ ਅਜੇਹਾ ਕੁਕਰਮ ਕਰਦਾ ਤਾਂ ਗੁਰੂ ਆਪ ਹੁਕਮ ਕਰਕੇ ਉਸਨੂੰ ਸੰਗਤ ਵਿਚੋਂ ਛੇਕ ਦੇਂਦੇ ਸਨ। ਸਿੱਖਾਂ ਦੇ ਸੰਘਰਸ਼ ਕਾਲ ਵਿਚ ਜੱਸਾ ਸਿੰਘ ਰਾਮਗੜ੍ਹੀਆ ਨੂੰ ਇਸ ਕਰਕੇ ਜੱਥੇ ਬੰਦੀ ਤੋਂ ਬੇਤਰਫ (ਤਨਖਾਹੀਆ) ਕਰ ਦਿਤਾ ਗਿਆ ਸੀ ਕਿਉਂਕਿ ਉਸ ਤੇ ਆਰੋਪ ਲਗਾ ਸੀ ਕਿ ਉਸਨੇ ਨਵਜੰਮੀ ਧੀ ਮਾਰੀ ਸੀ। ਖਾਲਸਾ ਸਿਰਜਨਾ ਤੋਂ ਬਾਦ ਹੋਂਦ ਵਿਚ ਆਏ ਰਹਿਤਨਾਮਿਆਂ ਵਿਚ ਕੁੜੀ ਮਾਰ ਦਾ ਸਮਾਜਿਕ ਬਾਈਕਾਟ ਲਿਖਿਆ ਗਿਆ ਹੈ। ਮਿਸਲਾਂ ਦੇ ਰਾਜ ਤੇ ਮਗਰਲੇ ਰਣਜੀਤ ਰਾਜ ਵਿਚ ਰਾਜਪੂਤਾਂ ਵਾਲੀ ਇਹ ਪਾਪ-ਰੀਤ ਮੁੜ ਹੋਰ ਕੁਰੀਤੀਆਂ ਨਾਲ ਰਲ ਕੇ ਆ ਵੜੀ ਅਤੇ ਪੰਜਾਬ ਵਿਚ ਪੁਰਖ ਤੇ ਇਸਤਰੀਆਂ ਦਾ ਅਨੁਪਾਤ ਏਨਾਂ ਵਿਗੜ ਗਿਆ ਕੇ ਕੁਝ ਖਰੀਦਣ ਵੇਚਣ ਦਾ ਧੰਦਾ ਚਲ ਪਿਆ। ਜਿਸ ਵੇਲੇ ੧੮੫੭ ਵਿਚ ਸੰਤ ਖਾਲਸਾ ਰੂਪੀ ਨਾਮਧਾਰੀ ਲਹਿਰ ਸ਼ੁਰੂ ਹੋਈ ਤਾਂ ਕੂਕਾ ਪੰਥ ਦੇ ਸਿਰਜਕ ਸਤਿਗੁਰੂ ਰਾਮ ਸਿੰਘ ਜੀ ਨੇ ਸਮਾਜ ਦੇ ਇਸ ਪਾਪ ਵਰਤਾਰੇ ਨੂੰ ਬੜੀ ਗੰਭੀਰਤਾ ਨਾਲ ਲਿਆ ਤੇ ਸਮਾਜ ਸੁਧਾਰ ਲਈ ਜਿਹੜਾ ਸੰਘਰਸ਼ ਤੇ ਪ੍ਰਚਾਰ ਆਰੰਭਿਆ ਉਸਨੂੰ ਆਪਣੀ ਰੰਗੂਨ ਤੋਂ ਲਿਖੀਆਂ ਚਿੱਠੀਆਂ ਦਾ ਵੀ ਵੱਡਾ ਹਿੱਸਾ ਬਣਾਇਆ। ਪੁਸਤਕ ਹੁਕਮਨਾਮੇ (ਛਾਪਕ ਨਾਮਧਾਰੀ ਦਰਬਾਰ - ੧੯੯੮) ਦੇ ਹੇਠਲੇ ਕੁਛ ਅੰਸ਼ ਨਾਮਧਾਰੀ ਪੰਥ ਸਿਰਜਕ ਦੀ ਇਸ ਵਿਸ਼ੇ ਦੀ ਗੰਭੀਰਤਾ ਤੇ ਪੰਛੀ ਝਾਤ ਪੁਆ ਦੇਣਗੇ।

੧) ਸਭ ਨੂੰ ਕੁੜੀ ਮੁੰਡੇ ਨੂੰ ਅਖਰ ਪੜ੍ਹਾਇ ਦੇਣੇ ਗੁਰਮੁਖੀ। (ਹੁਕਮਨਾਮਾ-੧੨)

੨) ਲਟਕੀ ਨਾ ਕਿਸੇ ਮਾਰਨੀ, ਨਾ ਕਿਸੇ ਵਟਾ ਕਰਨਾ, ਨਾ ਲਟਕੀ ਦੇ ਦੰਮ ਲੈਣੇ। ਜੇਹੜਾ ਲਟਕੀ ਮਾਰੇ, ਵੇਚੇ ਵਟਾ ਕਰੇ; ਉਸਦੇ ਹਥ ਦਾ , ਘਰ ਦਾ ਅੰਨ ਪਾਣੀ ਨਹੀਂ ਵਰਤਨਾ। ਉਸਨੂੰ ਸੰਗਤ ਵਿਚ ਨਹੀਂ ਬੜਨ ਦੇਣਾ। (ਹੁਕਮਨਾਮਾ - ੨)

੩) ਸਾਰੇ ਬਹੀਰ ਨੂੰ ਏਹੁ ਹੁਕਮ ਸੁਣਾਇ ਦੇਣ ਜੋ ਪੰਦਰਾਂ ਸੋਲਾਂ ਬਰਸ ਤੋਂ ਘਟ ਕੋਈ ਨਾ ਕੁੜੀ ਬਿਆਹੇ। (ਹੁਕਮਨਾਮਾ-੧)

੪) ਨਾ ਕੋਈ ਕੁੜੀ ਮਾਰੇ, ਨਾ ਬੇਚੇ, ਨਾ ਬਟਾ ਕਰੇ। ਜੋ ਏਹੁ ਬਾਤ ਨਾ ਮੰਨੇ ਤਾਂ ਉਸਨੂੰ ਸੰਗਤ ਮੇ ਨਾ ਬੜਣ ਦੇਣਾ। ਜੇ ਨਾ ਮੰਨੇ ਤਾਂ ਆਖਣਾ ਫੇਰ ਨਾ ਆਈਂ। ਨਾ ਹਟੇ, ਜੁਤੀਆਂ ਮਾਰ ਕੇ ਕਢ ਦੇਣਾ, ਕੁਛ ਕਰਦਾ ਫਿਰੇ। .... ਸਿੱਖ ਤਾਂ ਘਟੇ ਗੇ ਕੁੜੀਆਂ ਦੇ ਮਾਰਨ ਤੋਂ - (ਹੁਕਮਨਾਮਾ-੫੨)

ਅਜੇਹੇ ਹੋਰ ਸਮਾਜ ਸੁਧਾਰਕਾਂ ਦੇ ਉਪਰਾਲੇ ਤੇ ਸਰਕਾਰੀ ਕਾਨੂੰਨ ਜੋੜ ਕੇ ਵੀ ੧੯੩੦-੪੦ ਤਕ ਵੀ ਪੰਜਾਬ ਵਿਚ ਪੁੰਨ ਵਿਆਹ ਥੋੜੇ ਹੀ ਹੁੰਦੇ ਸਨ ਤੇ ਵੱਟੇ ਦੇ ਬਹੁਤੇ। ਵੱਟੇ ਵਿਚ ਦੋ ਘਰਾਂ ਦਾ ਆਪਸੀ ਜਾਂ ਤਿੰਨ ਚਾਰ ਘਰਾਂ ਵਿਚ ਘੁਮਾ ਕੇ ਰਿਸ਼ਤਾ ਜੋੜਿਆ ਜਾਂਦਾ ਸੀ। ਆਜ਼ਾਦੀ ਦੇ ਨਾਲ ਇਕ ਵਾਰੀ ਫੇਰ ਕੁੜੀਆਂ ਦੀ ਬੇਕਦਰੀ ਵੱਧ ਗਈ ਅਤੇ ਨਵੇਂ ਵਿਗਿਆਨਕ ਤਰੀਕਿਆਂ ਨਾਲ ਲਿੰਗ ਪਰੀਖਨ ਦੇ ਨਾਮ ਤੇ ਕੁੜੀਆਂ ਦੀ ਭਰੂਣ ਹੱਤਿਆ ਦਾ ਪਾਪ ਸਿਰ ਚੜ੍ਹ ਕੇ ਬੋਲਦਾ ਪਿਆ ਹੈ ਅਤੇ ਨਰ ਨਾਰੀ ਦਾ ਅਨੁਪਾਤ ਬੁਰੀ ਤਰ੍ਹਾਂ ਵਿਗੜਦਾ ਜਾ ਰਿਹਾ ਹੈ। ਸਭ ਤੋਂ ਵੱਡੇ ਦੁਖ ਦੀ ਗੱਲ ਇਹ ਹੈ ਕਿ ਸਭ ਤੋਂ ਖੁਸ਼ਹਾਲ ਕਹੇ ਜਾਣ ਵਾਲੇ ਸੂਬਾ ਪੰਜਾਬ ਵਿਚ ਇਹ ਅਨੁਪਾਤ ਸਭ ਤੋਂ ਵੱਧ ਵਿਗੜਿਆ ਹੈ। ਲੈਕਚਰ ਦੇਣ ਵਾਲੇ ਤੇ ਅਖੌਤੀ ਸਮਾਜ ਸੁਧਾਰਕ ਅਤੇ ਧਰਮ ਸਥਾਨਾਂ ਦੇ ਪ੍ਰਬੰਧਕ ਅਜਿਹੇ ਅਨੁਪਾਤ ਨੂੰ ਵਿਗਾੜਨ ਵਿਚ ਮੋਹਰੀ ਨਜ਼ਰ ਆਉਂਦੇ ਹਨ। ਸਹੁਰਾ ਜਾਂ ਸਾਲਾ ਬਨਣਾ ਗਾਲੀ ਬਣ ਗਿਆ ਹੈ ਅਤੇ ਧੀਆਂ ਦੇ ਜੰਮਨ ਤੋਂ ਹੀ ਮਾਪਿਆਂ ਨੂੰ ਦਾਜ ਦਾ ਫਿਕਰ ਪੈ ਜਾਂਦਾ ਹੈ। ਜਿਨ੍ਹਾਂ ਮਰਜ਼ੀ ਪ੍ਰਗਤੀ ਸ਼ੀਲ ਪਰਿਵਾਰ ਹੋਵੇ।' ਪਰ ਧੀ ਦੇ ਜੰਮਣ ਤੇ ਪੁਤਰ ਜੰਮਣ ਵਰਗਾ ਧਮਾਣ (ਖੁਸ਼ੀ ਤੇ ਬਰਾਦਰੀ ਦੀ ਰੋਟੀ) ਕੋਈ ਨਹੀਂ ਕਰਦਾ।

ਕਈ ਪਰਿਵਾਰਾਂ ਤੇ ਬਰਾਦਰੀਆਂ ਵਿਚ ਧੀਆਂ ਭੈਣਾਂ ਤੋਂ ਮੱਥਾ ਨਹੀਂ ਟਿਕਾਂਦੇ ਸਨ ਪੈਰੀ ਹੱਥ ਲਾਕੇ ਕਹਿੰਦੇ ਹਨ ਕਿ ਲਛਮੀ ਆਈ ਹੈ ਪਰ ਪੁਤਰ ਭਰਾ ਦੇ ਵਿਆਹ ਸਮੇਂ ਆਸਾਮੀ ਦੇਖ ਕੇ ਹੀ ਰਿਸ਼ਤਾ ਕੀਤਾ ਜਾਂਦਾ ਹੈ। ਅਗਰਵਾਲ ਬਰਾਦਰੀ ਵਿਚ ਤਾਂ ਸ਼ਰੇ ਆਮ ਮੁੰਡਿਆਂ ਦੇ ਸੌਦੇ ਹੁੰਦੇ ਹਨ ਅਤੇ ਦਹੇਜ਼ ਦੀ ਲਿਸਟ ਵਿਚ ਰੋਟੀ ਸ਼ਾਮਿਆਣਾ ਕਪੜਾ ਤੇ ਹੋਰ ਖਰਚਾ ਕਢ ਕੇ ਬਾਕੀ ਨਕਦ ਤੇ ਗਹਿਣੇ (ਤੋਲਿਆਂ ਵਿਚ ਤੋਲ) ਦਾ ਵੇਰਵਾ ਨਿਸ਼ਚਿਤ ਕਰ ਲਿਆ ਜਾਂਦਾ ਹੈ। ਪਰ ਇਸ ਬਰਾਦਰੀ ਵਿਚ ਵੀ ਮਗਰੋਂ ਕੁੜੀਆਂ ਨਾ ਸੜਦੀਆਂ ਹੋਣ ਇਹ ਗੱਲ ਨਹੀਂ। ਸਹੁਰੇ ਘਰ ਸਟੋਵ ਫਟਦੇ ਹਨ ਜਾਂ ਗੈਸ ਖੁੱਲੀ ਉਦੋਂ ਹੀ ਰਹਿੰਦੀ ਹੈ ਜਦੋਂ ਕਿਸੇ ਨੂੰਹ ਦਾ ਅੰਤ ਸਮਾ ਆਇਆ ਹੁੰਦਾ ਹੈ ਤੇ ਸੱਸ ਆਪਣੀ ਨਵੀਂ ਨੂੰਹ ਲਿਉਣ ਦੇ ਸੁਪਨੇ ਬੁਣਦੀ ਹੈ।

ਦੇਸ਼ ਦੇ ਕਾਨੂੰਨ ਤਾਂ ਹਰੇਕ ਅਪਰਾਧ ਲਈ ਕਾਫੀ ਹਨ ਪਰ ਸਾਡੇ ਦੇਸ਼ ਦਾ ਕਾਨੂੰਨੀ ਸਿਸਟਮ ਅੰਗ੍ਰੇਜ਼ੀ ਰਾਜ ਦੀ ਗੁਲਾਮੀ ਦੀ ਤਰਜ਼ ਤੇ ਚਲਦਾ ਹੋਇਆ ਬਦ ਤੋਂ ਬਦਤਰ ਹੋ ਰਿਹਾ ਹੈ

ਆਜਾਦ ਦੇਸ਼ ਦੀ ਜਨਤਾ ਹਰ ਥਾਂ ਵਕੀਲਾਂ ਅਤੇ ਦਲੀਲਾਂ ਤੇ ਗੁਆਹੀਆਂ ਦੀ ਜਕੜਨ ਵਿਚ ਕਾਨੂੰਨ ਦੀ ਅੰਨੀ ਦੇਵੀ ਦੇ ਰਾਜ ਵਿੱਚ ਕੁਰਲਾ ਕੁਰਲਾ ਕੇ ਕਿਸਮਤ ਦੇ ਗਲ ਲਗ ਕੇ ਰੋ ਕੇ ਧਰਵਾਸ ਕਰ ਲੈਂਦੀ ਹੈ। ਇਸ ਦੇਸ ਵਿਚ ਜਿਸ ਤਰ੍ਹਾਂ ਧਰਮ ਹੀ ਧੰਦਾ ਬਣ ਗਿਆ ਹੈ ਅਤੇ ਭ੍ਰਿਸ਼ਟਾਚਾਰ ਹੀ ਸਭਿਆਰ ਬਣ ਕੇ ਨਵੀਆਂ ਲੀਹਾਂ ਪਾ ਰਿਹਾ ਹੈ ਜਿਸਨੂੰ ਜੰਗਲ ਰਾਜ ਕਹਿਣਾ ਹੀ ਠੀਕ ਹੋਵੇਗਾ, ਸਿੱਖ ਸਮਾਜ ਪੰਜਾਬ ਦਾ ਬਹੁਮਤ ਹੋਣ ਦੇ ਨਾਤੇ ਧੀਆਂ ਦੀ ਭਰੂਣ ਹਤਿਆ ਵਿਚ ਬਰਾਬਰ ਦਾ ਭਾਈਵਾਲ ਤੇ ਗੁਨਾਹਗਾਰ ਬਣਿਆ ਹੋਇਆ ਹੈ। ਅਜੋਕੀ ਜੀਵਨ ਸ਼ੈਲੀ ਵਿਚ ਭਰੂਣ ਹੱਤਿਆ ਨੂੰ ਪਾਪ ਜਾਂ ਗੁਨਾਹ ਨਾ ਸਮਝਣ ਵਾਲੇ ਕਿਹੜੇ ਗੁਰੂ ਪੀਰ ਦੇ ਸਿੱਖ ਕਹੇ ਜਾ ਸਕਦੇ ਹਨ। ਅਜਿਹਾ ਸੁਆਲ ਕਰਨ ਵਾਲਾ ਕੋਈ ਸਿਰ ਫਿਰਿਆ ਸਿਰ ਨਹੀਂ ਕਢ ਸਕਿਆ। ਇਹ ਤਾਂ ਸਪਸ਼ਟ ਹੈ ਗੁਰੂਆਂ ਦੀ ਗੁਰਬਾਣੀ ਲਈ "ਗੁਰੂ ਮਾਨਿਓ ਗ੍ਰੰਥ" ਦਾ ਢਿੰਢੋਰਾ ਫੇਰਨ ਨਾਲ ਕਿਸੇ ਸਿੱਖੀ ਆਦਰਸ਼ ਦੀ ਪੂਰਤੀ ਨਹੀਂ ਹੋ ਸਕਦੀ। ਸਿੱਖ ਧਰਮ ਸਥਾਨਾਂ ਦੇ ਪ੍ਰਬੰਧਕਾਂ ਨੇ ਪ੍ਰਬੰਧਕ ਜੁਗਤਾਂ ਨੂੰ ਸਿਆਸਤੀ ਅਖਾੜਾ ਬਣਾ ਲਿਆ ਹੈ ਅਤੇ ਡੇਰੇਦਾਰੀਆਂ ਵਿਚ ਵੀ ਸਿਆਸਤ ਤੇ ਮੁਕਦਮੇ ਬਾਜੀ ਤੋਂ ਨਿਥੜ ਕੇ ਪੰਜ-ਤਾਰਾ ਵੈਭਵ ਦੀ ਲਾਲਸਾ ਵਧਦੀ ਜਾ ਰਹੀ ਹੈ। ਕਾਮ ਅਤੇ ਅਰਥ ਰੂਪੀ ਪੁਰਸ਼ਾਰਥ ਜਿਸ ਤਰ੍ਹਾਂ ਕਰੂਪ ਹੋ ਕੇ ਅਨਾਚਾਰ ਤੇ ਨੰਗੇਜ਼ ਅਤੇ ਲੋਭ-ਲੁਟ ਦੇ ਕਾਰਕ ਬਣ ਰਹੇ ਹਨ ਉਸ ਨਾਲ ਸਪੱਸ਼ਟ ਹੈ ਕਿ ਧਰਮ ਖੇਤਰ ਆਪਣੀ ਜਿੰਮੇਵਾਰੀ ਪ੍ਰਤੀ ਕਤਈ ਗੰਭੀਰ ਨਹੀਂ ਰਹੇ। ਅਜੇਹੇ ਸਮੇਂ ਵਿਚ ਕਿਸੇ ਕਰਾਂਤੀਕਾਰੀ ਅਵਤਾਰ ਦੇ ਪ੍ਰਗਟ ਹੋਣ ਦੀ ਕਾਮਨਾ ਆਸ, ਜਾਂ ਅਰਦਾਸ ਕਰਨੀ ਕਿੰਨੀ ਕੁ ਸਾਰਥਕ ਹੈ ਇਹ ਤਾਂ ਕੋਈ ਭਵਿੱਖ ਵਕਤਾ ਹੀ ਦਸ ਸਕਦਾ ਹੈ। ਨਾਰੀ ਚੇਤਨਾ ਦੇ ਇਸ ਯੁਗ ਵਿਚ ਕਿਸੇ ਨਾਰੀ ਨੂੰ ਹੀ ਸ਼ਕਤੀ ਰੂਪ ਧਾਰ ਕੇ ਸਮਾਜ ਦੀ ਅਧੋਗਤੀ ਦੀ ਸਰਜਰੀ ਕਰਨੀ ਪਵੇ ਤਾਂ ਹੈਰਾਨੀ ਨਹੀਂ ਹੋਵੇਗੀ।

## ਚੌਵਰਗਾ

ਮੈਂ ਨਿੱਕੀ ਮੇਰਾ ਮੁਰਸ਼ਦ ਵੱਡਾ,
ਮੇਰੀਆਂ ਨਿੱਕੀਆਂ ਨਿੱਕੀਆਂ ਗੱਲਾਂ।
ਤੇਰੇ ਘਰ ਦਾ ਰਾਹ ਨਾ ਲੱਭਦਾ,
ਮੈਂ ਕੇਹੜੇ ਰਾਹ ਤੇ ਚੱਲਾਂ।
ਸੁਣ ਵੇ ਭਲਿਆ ਡਾਕ ਵਾਲਿਆ,
ਉਹਨੂੰ ਚਿੱਠੀਆਂ ਕਿੱਥੇ ਘਲਾਂ ?
ਦਿਲ ਦਰਿਆ ਵਿਚ ਕਾਂਗਾਂ ਆਈਆਂ,
ਸਿਰ ਪਟਕਣ ਮੁੜ ਮੁੜ ਛੱਲਾਂ।

—ਅਜੈਬ ਸਿੰਘ

## ਮੁਬਾਰਕ ਕੀ ਦਿਆਂ ਯਾਰੋ !

—ਅਮਰੀਕ ਸਿੰਘ

ਨਵੇਂ ਇਸ ਸਾਲ ਦੀ ਦੱਸੋ ਮੁਬਾਰਕ ਕੀ ਦਿਆਂ ਯਾਰੋ।
ਜੋ ਰੁੜ ਗਏ ਮਰ ਗਏ ਉਨ੍ਹਾਂ ਤੇ ਅੱਜ ਇਕ ਨਜ਼ਰ ਤਾਂ ਮਾਰੋ।

ਪੰਜਾਹ ਫੁੱਟ ਉੱਚੀਆਂ ਲਹਿਰਾਂ ਮੁਸੀਬਤ ਬਣ ਕੇ ਆਈਆਂ ਨੇ,
ਕੀ ਹਾਲਤ ਹੋਈ ਹੋਵੇਗੀ ਜ਼ਰਾ ਮਨ ਵਿਚ ਤਾਂ ਵੀਚਾਰੋ।

ਨਾ ਘਰ ਬਚਿਆ ਨਾ ਘਰ ਵਾਲੇ ਕੀ ਆਇਆ ਕਹਿਰ ਲੋਕਾਂ ਤੇ,
ਉਹ ਕੱਖਾਂ ਵਾਗ ਮਰ ਕੇ ਰੁੜ੍ਹ ਗਏ ਉਹ ਦ੍ਰਿਸ਼ ਤਾਂ ਨੀਹਾਰੋ।

ਹਜ਼ਾਰਾਂ ਲੱਖਾਂ ਨੂੰ ਆਈ ਏ ਵੇਖੋ ਮੌਤ ਕੱਠਿਆਂ ਹੀ,
ਜੋ ਜ਼ਿੰਦਾ ਨੇ ਉਨ੍ਹਾਂ ਨੂੰ ਕਿੰਜ ਕਹਾਂ ਕਿ ਮਨ ਤਾਂ ਖਲਿਹਾਰੋ।

ਕੀ ਜਾਨਣ ਬੱਚਿਆਂ ਵਿਚ ਜੋ ਨੇ ਬੈਠੇ ਐਸ਼ ਪੈ ਕਰਦੇ,
ਰਹੇ ਮਾਪੇ ਨਹੀਂ ਜਿਨ੍ਹਾਂ ਦੇ ਉਹਨਾਂ ਨੂੰ ਵੀ ਤਾਂ ਪੁਚਕਾਰੋ।

ਉਹ ਸਾਗਰ ਜੋ ਅਸਾਨੂੰ ਰੋਜ਼ ਲੱਖਾਂ ਨੇਮਤਾਂ ਵੰਡਦੇ,
ਉਹ ਦਾਨਵ ਰੂਪ ਹੋ ਕੇ ਖਾ ਗਿਆ ਲੋਕਾਂ ਨੂੰ ਹੀ ਯਾਰੋ।

ਤੂੰ ਐ 'ਅਮਰੀਕ' ਕੀ ਜਾਣੇ ਜੋ ਉਨ੍ਹਾਂ ਨਾਲ ਬੀਤੀ ਏ,
ਕਹੋ ਖਾਲਿਕ ਨੂੰ ਆਪਣੀ ਖ਼ਲਕ ਨੂੰ ਏਦਾਂ ਤੇ ਨਾ ਮਾਰੋ।

## ਚੱਲ ਮਨ ! ਗੁਰ ਜਗਜੀਤ ਦੇ ਪਾਸ

—ਅਮਰੀਕ ਸਿੰਘ

ਓਸ ਬਿਨਾ ਕਿਸ ਨੇ ਹੈ ਕਰਨੀ ਤੇਰੀ ਬੰਦ ਖਲਾਸ
ਹੋਰ ਕਿਸੇ ਨੂੰ ਕਦ ਹੋਣਾਂ ਏ ਦਰਦ ਦਾ ਦੱਸ ਅਹਿਸਾਸ
ਨੇੜ ਓਸ ਦਾ ਹੋ ਜਾਵੇ ਤਾਂ ਹੋਵਨ ਕਾਰਜ ਰਾਸ
ਉਸ ਦੇ ਬਾਝੋਂ ਉਮਰ ਜੋ ਬੀਤੀ ਲਗਦੈ ਜਿਉਂ ਬਨਬਾਸ
ਇਕ ਨਜ਼ਰੇ ਹੀ ਕਰ ਦੇਂਦਾ ਏ ਹਰ ਦੁਖੜੇ ਦਾ ਨਾਸ
ਯਾਦ ਸਜਣ ਦੀ ਵਿੱਚ ਜੋ ਬੀਤਣ ਓਹ ਹੀ ਸਫ਼ਲ ਸੁਆਸ
ਬਖ਼ਸ਼ ਦਵੇਗਾ ਅਵਗੁਣ ਸਾਰੇ ਨਾ ਹੋ ਮਨਾ ਉਦਾਸ
ਉਸ ਦਰ ਜੇਹਾ ਕੋਈ ਨਾ ਦਿਸਦਾ ਜੋਹਿਆ ਧਰਤ ਆਕਾਸ
ਕੌਣ ਅਸਾਡੀ ਸੱਜਣ ਬਾਝੋਂ ਕਰੇਗਾ ਪੂਰੀ ਆਸ
ਕੋਲ ਬਿਠਾ ਅਮਰੀਕ ਜਿਹਾਂ ਨੂੰ ਦੇਂਦਾ ਸਦ ਧਰਵਾਸ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਬੀ ਬੀ ਐਲ ਫੂਡਜ਼ ਪ੍ਰਾਈਵੇਟ ਲਿਮਟਡ

ਸੰਤੋਸ਼ ਨਗਰ X ਰੋਡਜ਼, ਹੈਦਰਾਬਾਦ - 500 059

❖ ਬਿਸਕੁਟ ਬਨਾਉਣ ਦੀਆਂ ਆਟੋਮੈਟਿਕ ਮਸ਼ੀਨਾਂ

❖ ਵੈ.ਫਰ ਬਨਾਉਣ ਵਾਲੀਆਂ ਆਟੋਮੈਟਿਕ ਮਸ਼ੀਨਾਂ

ਅਤੇ

ਵਧੀਆ ਬਿਸਕੁਟ ਬਨਾਉਣ ਵਾਲੀ ਹਿੰਦੋਸਤਾਨ ਦੀ ਪਹਿਲੀ ਕੰਪਨੀ




FOODS PVT LTD

**Pinoneer Manufacturer in India of**

❖ Automatic machines for producing Biscuits

❖ Automatic machines for producing Wafers

and

Makers of High quality Biscuits

**BBL FOODS PVT. LTD.**

*Santosh Nagar (X) Roads, Hyderabad-500 059 India*

*Ph.:— +91-40-4530680, 82,84    Fax :— +91-40--4530475*

*E-mail:amber @hd1.vsnl.net.in*

Balvinder Pal Singh — *Manging Director*
Lakhbir Singh Muchhal — *Director*
Bakhshish Singh Muchhal — *Director*

# ਬਸੰਤ ਰੁੱਤ ਅਤੇ ਬਸੰਤ ਦੇ ਅਵਤਾਰ

*—ਬਲਦੇਵ ਮਾਧੋਪੁਰੀ*

ਫਰਵਰੀ ਮਹੀਨੇ ਵਿਚ ਜਦ ਵੀ ਖੇਤਾਂ ਵੱਲ ਨਿਗ੍ਹਾ ਮਾਰੀਏ ਤਾਂ ਹਰ ਪਾਸੇ ਹਰਿਆਵਲ ਹੀ ਹਰਿਆਵਲ ਨਜ਼ਰ ਆਉਂਦੀ ਹੈ। ਬਹੁਤਿਆਂ ਖੇਤਾਂ ਵਿਚ ਕਣਕ ਦੇ ਬੂਟੇ ਆਪਣੇ ਜੋਬਨ ਵੱਲ ਨੂੰ ਵਧਦੇ ਨਜ਼ਰ ਆਉਂਦੇ ਹਨ ਤੇ ਉਨ੍ਹਾਂ ਦੇ ਸਿਰ ਉੱਤੇ ਕਣਕ ਦੀਆਂ ਹਰੀਆਂ ਬੱਲੀਆਂ ਨਿਕਲ ਰਹੀਆਂ ਹੁੰਦੀਆਂ ਹਨ। ਚਾਰੇ ਦੇ ਖੇਤਾਂ ਵਿਚ ਬਰਸੀਮ ਤੇ ਚਟ੍ਰਾਲੇ ਦੀ ਹਰਿਆਵਲ ਵੱਲ ਨਜ਼ਰੀਂ ਪੈਂਦੀ ਹੈ। ਕਮਾਦੀਆਂ ਦੀ ਭਾਵੇਂ ਕਟਾਈ ਹੋ ਰਹੀ ਹੁੰਦੀ ਹੈ, ਪਰ ਜਿਹੜੇ ਖੇਤ ਅਜੇ ਨਹੀਂ ਕੱਟੇ ਹੁੰਦੇ ਉੱਚੇ ਉੱਚੇ ਗੰਨਿਆਂ ਦੇ ਉੱਪਰ ਆਗ ਹਰੇ-ਭਰੇ ਦਿਸਦੇ ਹਨ। ਅਚਾਨਕ ਕਿਤੇ ਬੀਜੀ ਹੋਈ ਸਰ੍ਹੋਂ ਦੇ ਖੇਤ ਵੱਲ ਨਜ਼ਰ ਚਲੀ ਜਾਏ ਤਾਂ ਫੁੱਲਾਂ ਤੇ ਆਈ ਸਰ੍ਹੋਂ ਦੇ ਬੂਟੇ ਹੇਠੋਂ ਹਰੇ ਤੋਂ ਉਪਰੋਂ ਪੀਲੇ ਰੰਗ ਦੇ ਫੁੱਲਾਂ ਨਾਲ ਲੱਦੇ ਨਜ਼ਰ ਆਉਂਦੇ ਹਨ। ਦੇਖਣ 'ਤੇ ਐਸਾ ਪ੍ਰਤੀਤ ਹੁੰਦਾ ਹੈ, ਜਿਵੇਂ ਪੀਲੇ ਰੰਗ ਦੀ ਚਾਦਰ ਓੜੀ ਹੋਵੇ। ਬਰਸੀਮ ਦੇ ਖੇਤਾਂ ਵਿਚ ਕਿਆਰਿਆਂ ਦੀਆਂ ਵੱਟਾਂ ਉੱਤੇ ਉਗਾਏ ਸਰ੍ਹੋਂ ਦੇ ਬੂਟੇ ਪੀਲੇ ਫੁੱਲਾਂ ਨਾਲ ਜਦੋਂ ਹਵਾ ਨਾਲ ਝੂਮਦੇ ਹਨ ਤਾਂ ਇਉਂ ਲਗਦਾ ਹੈ ਜਿਵੇਂ ਰੁੱਤਾਂ ਦੀ ਰਾਣੀ—ਬਸੰਤ ਰੁੱਤ—ਆਪਣੇ ਪੂਰੇ ਜੋਬਨ ਤੇ ਹੋਵੇ ਤੇ ਮਸਤੀ ਨਾਲ ਝੂਮ-ਝੂਮ ਕੇ ਕਲੋਲਾਂ ਕਰ ਰਹੀ ਹੋਵੇ। ਉਨ੍ਹਾਂ ਕਲੋਲਾਂ ਨੂੰ ਵੇਖ ਕੇ ਕੋਈ ਗੀਤਕਾਰ ਗੀਤ ਬਣਾ ਕੇ ਇਉਂ ਕਹਿ ਰਿਹਾ ਹੋਵੇ—

"ਹਾਰ-ਸ਼ਿੰਗਾਰ ਕਰ ਰੁੱਤ ਆਈ ਬਸੰਤੀ
ਜੈਸੇ ਨਾਰ ਕੋਈ ਹੋ ਰਸਵੰਤੀ।"

ਜਾਂ ਜੋਬਨ ਤੇ ਆਈ ਮੁਟਿਆਰ ਉੱਛਲ ਉੱਛਲ ਕੇ ਪੈਰ ਧਰਦੀ, ਨੱਚ-ਨੱਚ ਕੇ ਬਸੰਤ ਰੁੱਤ ਨੂੰ ਇਸੇ ਤਰ੍ਹਾਂ ਕਹਿ ਰਹੀ ਹੋਵੇ:

"ਛਮ-ਛਮ ਨਾਚਤ ਆਈ ਬਹਾਰ
ਪਾਤ-ਪਾਤ ਨੇ ਲੀ ਅੰਗੜਾਈ,
ਝੂਮ ਰਹੀ ਹੈ ਡਾਲ-ਡਾਲ।"

ਇਨ੍ਹਾਂ ਦਿਨਾਂ ਵਿਚ ਅਗਰ ਕਿਤੇ ਸ਼ਹਿਰ ਵਿਚ ਫੁੱਲਾਂ ਦੇ ਬਾਗ ਵਿਚ ਸੈਰ ਕਰਨ ਜਾਈਏ ਤਾਂ ਅਨੇਕਾਂ ਤਰ੍ਹਾਂ ਦੇ ਫੁੱਲਾਂ ਨਾਲ ਸਾਰਾ ਬਾਗ ਸਜਿਆ ਨਜ਼ਰ ਆਉਂਦਾ ਹੈ। ਵੱਖੋ-ਵੱਖਰੀਆਂ ਕਤਾਰਾਂ ਵਿਚ ਡਿਜ਼ਾਈਨ ਬਣਾ ਕੇ ਫੁੱਲ ਲਗਾਏ ਹੁੰਦੇ ਹਨ ਤੇ ਮਾਲੀ ਨੇ ਆਪਣੀ ਸਾਰੀ ਸੂਝ-ਬੂਝ ਇਨ੍ਹਾਂ ਨੂੰ ਬੀਜਣ 'ਤੇ ਲਗਾਈ ਹੁੰਦੀ ਹੈ ਤਾਂ ਕਿ ਆਏ ਹਰ ਵਿਅਕਤੀ ਦਾ ਫੁੱਲਾਂ ਨੂੰ ਦੇਖ ਕੇ ਮਨ ਖੁਸ਼ ਹੋ ਜਾਵੇ। ਫੁੱਲਾਂ ਦੇ ਵਿਚੋ-ਵਿਚ ਬਣਾਈਆਂ ਛੋਟੀਆਂ 'ਪਗਡੰਡੀਆਂ' ਵਿਚ ਕਈ ਮਨਚਲੇ ਨੌਜਵਾਨ ਜੋੜੇ ਸੈਰ ਕਰਦੇ ਤੇ ਆਪਣੇ ਪਿਆਰ ਦਾ ਇਜ਼ਹਾਰ ਕਰਦੇ ਕਈ ਕਸਮਾਂ-ਵਾਅਦੇ ਕਰਦੇ ਹੋਏ ਦੇਖੇ ਜਾ ਸਕਦੇ ਹਨ। ਕੋਈ-ਕੋਈ ਜੋੜਾ ਤਾਂ ਪਿਆਰ ਵਿਚ ਇਤਨਾ ਗੁਆਚ ਜਾਂਦਾ ਹੈ ਕਿ ਉਨ੍ਹਾਂ ਨੂੰ ਦੀਨ-ਦੁਨੀਆਂ ਹੀ ਭੁੱਲ ਜਾਂਦੀ ਹੈ... ਉਹ ਤਾਂ ਸਿਰਫ ਆਪਣੇ ਪਿਆਰ ਵਿਚ ਹੀ ਗ਼ਲਤਾਨ ਹੋ ਜਾਂਦਾ ਹੈ। ਇਸ ਸੁਹਾਣੇ ਮੌਸਮ ਦਾ ਫਾਇਦਾ ਫ਼ਿਲਮਾਂ ਬਣਾਉਣ ਵਾਲੇ ਬਹੁਤ ਲੈਂਦੇ ਹਨ। ਉਨ੍ਹਾਂ ਨੂੰ ਹੀਰੋ ਤੇ ਹੀਰੋਇਨ ਦੇ ਰੁਮਾਂਟਿਕ ਸੀਨ ਫਿਲਮਾਉਣ ਵਿਚ ਕੁਦਰਤੀ ਦ੍ਰਿਸ਼ ਮਿਲ ਜਾਂਦੇ ਹਨ, ਜਿਹੜੇ ਕਿ ਫ਼ਿਲਮ ਨੂੰ ਹੋਰ ਵੀ ਖ਼ੂਬਸੂਰਤ ਬਣਾ ਦਿੰਦੇ ਹਨ। ਦਰਸ਼ਕ ਜਦੋਂ ਫ਼ਿਲਮ ਦੇਖਦਾ ਹੈ ਤਾਂ ਉਸ ਦਾ ਦਿਲ ਅਸ਼-ਅਸ਼ ਕਰ ਉੱਠਦਾ ਹੈ।

ਦੂ...ਰ ਅਕਾਸ਼ ਵੱਲ੍ਹ ਨਿਗ੍ਹਾ ਮਾਰੋ, ਪਤੰਗ ਹੀ ਪਤੰਗ ਉੱਡਦੇ ਦਿਸਦੇ ਹਨ। ਇਸ ਤਰ੍ਹਾਂ ਮਲੂਮ ਹੁੰਦਾ ਹੈ ਜਿਵੇਂ ਪਤੰਗ ਉਡਾਉਣ ਵਾਲਾ ਆਪਣੇ ਪਤੰਗ ਨੂੰ ਅਕਾਸ਼ ਵੱਲ ਲਿਜਾ ਰਿਹਾ ਹੋਵੇ, ਤੇ ਖੁਸ਼ੀ ਵਿਚ ਝੂਮ-ਝੂਮ ਕੇ ਇਹ ਗਾਣਾ ਗਾ ਰਿਹਾ ਹੋਵੇ-

"ਚੱਲੀ ਚੱਲੀ ਰੇ ਪਤੰਗ ਮੇਰੀ ਚੱਲੀ ਰੇ,
ਚੱਲੀ ਬਾਦਲੋਂ ਕੇ ਪਾਰ ਹੋ ਕੇ ਡੋਰ ਪੇ ਸਵਾਰ
"ਸਾਰੀ ਦੁਨੀਆ ਯੇ ਦੇਖ ਦੇਖ ਜਲੀ ਰੇ ..."

ਪਰ ਦੂਸਰਾ ਪਤੰਗਬਾਜ਼ ਉਸ ਤੋਂ ਵੀ ਉੱਪਰ ਜਾਣਾ ਚਾਹੁੰਦਾ ਹੈ। ਕਸ਼ਮਕਸ਼ ਚਲਦੀ ਹੈ, ਦੇਖੀਏ ਕਿਹੜਾ ਉੱਚਾ ਜਾਂਦਾ ਹੈ। ਇਕ ਹੋਰ ਤੀਸਰਾ ਆਪਣੀ ਉਸਤਾਦੀ ਨਾਲ ਦੋਵਾਂ ਦੀਆਂ ਡੋਰਾਂ ਕੱਟ ਕੇ ਉਨ੍ਹਾਂ ਨੂੰ ਹੇਠਾਂ ਸੁੱਟ ਕੇ ਆਪ ਹੋਰ ਉੱਚਾ ਜਾਣ ਦੀ ਕੋਸ਼ਿਸ਼ ਕਰਦਾ ਹੈ। ਆਖਰ ਹੁੰਦਾ ਉਹੀ ਹੈ ਆਪਣੇ ਦਿਮਾਗੀ ਲਹਿਜੇ ਨਾਲ ਡੋਰ ਢਿੱਲੀ ਛੱਡ ਕੇ, ਕੱਸ ਕੇ ਤੁਣਕਾ ਮਾਰ ਕੇ ਇਕ ਪਤੰਗ ਦੀ ਡੋਰ ਨੂੰ ਕੱਟ ਹੀ ਦਿੰਦਾ ਹੈ। ਨਾਲ ਦੇ ਸਾਥੀ "ਬੋ-ਕਾਟਾ" ਦੀ ਦੁਹਾਈ ਪਾ ਕੇ ਉਛਲ-ਉਛਲ ਕੇ ਆਪਣੀ ਜਿੱਤ ਦੀ ਖੁਸ਼ੀ ਮਨਾਉਂਦੇ ਹਨ। ਉਧਰ ਛੱਤ ਤੋਂ ਹੇਠ ਪੱਧਰੇ ਮੈਦਾਨ ਵਿਚ ਦੇਖਣ ਵਾਲੇ ਬੋ-ਕਾਟਾ ਹੋਏ ਪਤੰਗ ਨੂੰ ਫੜਨ ਲਈ ਆਪਣੇ ਨਿਸ਼ਾਨੇ ਸੇਧਦੇ ਹਨ। ਕਦੀ ਇਧਰ ਭੱਜਦੇ ਹਨ, ਕਦੀ ਉਧਰ। ਬਾਦੂਹਾਏ ਪਤੰਗ ਦੇ ਪਿੱਛੇ-ਪਿੱਛੇ ਦੌੜਦੇ ਰਹਿੰਦੇ ਹਨ। ਜਦ ਪਤੰਗ ਬਿਲਕੁਲ ਸਿਰਾਂ ਉੱਪਰ ਆ ਜਾਂਦੀ ਹੈ, ਤਾਂ ਫੜਨ ਵਾਲੇ ਇੱਕ ਦੂਜੇ ਤੋਂ ਉੱਪਰ ਟੱਪ-ਟੱਪ ਕੇ ਪਤੰਗ ਨੂੰ ਫੜਨ ਦੀ ਕੋਸ਼ਿਸ਼ ਕਰਦੇ ਹਨ। ਆਖਰ ਕੋਈ ਲੰਬੇ ਕੱਦ ਵਾਲਾ ਪਤੰਗ ਫੜ ਕੇ ਘਚਾਨੀ ਦੇ ਕੇ ਬਾਕੀਆਂ ਵਿਚੋਂ ਨਿਕਲਣ ਦੀ ਕਰਦਾ ਹੈ, ਪਰ ਬਾਕੀ ਉਸ ਤੋਂ ਪਤੰਗ ਖੋਹਣ ਦੀ ਕਰਦੇ ਹਨ। ਆਖਰ ਇਕ ਦੇ ਹੱਥ

ਪਤੰਗ ਤੇ ਦੂਜੇ ਦੇ ਹੱਥ ਡੋਰ ਹੁੰਦੀ ਹੈ। ਇਸ ਖਿੱਚਾਧੂਹੀ ਵਿਚ ਪਤੰਗ ਪਾਟ ਜਾਂਦਾ ਹੈ... ਤੇ ਸਭ ਸ਼ਾਂਤ ਅਤੇ ਨਿਮੋਝੂਣੇ ਹੋ ਕੇ ਵਾਪਸ ਪਰਤ ਆਉਂਦੇ ਹਨ। ਇਸੇ ਤਰ੍ਹਾਂ ਅਨੇਕਾਂ ਮੁਕਾਬਲੇ ਹੁੰਦੇ ਰਹਿੰਦੇ ਹਨ। ਪਤੰਗ ਉਡਾਉਣਾ ਵੀ ਬਸੰਤ ਰੁੱਤ ਦੇ ਆਉਣ ਦੀ ਨਿਸ਼ਾਨੀ ਹੈ। ਪਿਛਲੇ ਦਿਨੀਂ ਲਾਹੌਰ ਵਿਚ ਵੀ ਪਤੰਗਬਾਜ਼ੀ ਦੇ ਮੁਕਾਬਲਿਆਂ ਦੀਆਂ ਖ਼ਬਰਾਂ ਤਸਵੀਰਾਂ ਅਖ਼ਬਾਰਾਂ ਨੇ ਛਾਪੀਆਂ ਹਨ।

ਬਸੰਤ ਦੇ ਦਿਨਾਂ ਵਿਚ ਬਨਸਪਤੀ ਮੌਲਦੀ ਹੈ, ਦਰਖਤਾਂ ਨੂੰ ਨਵੇਂ ਪੱਤੇ ਪੁੰਗਰਦੇ ਹਨ। ਇਨ੍ਹਾਂ ਦਿਨਾਂ ਵਿਚ ਨਵੇਂ ਬੂਟੇ ਵੀ ਲਾਏ ਜਾਂਦੇ ਹਨ, ਜਿਨ੍ਹਾਂ ਲਈ ਇਹ ਮੌਸਮ ਬਹੁਤ ਢੁੱਕਵਾਂ ਹੈ।

ਰਾਗਾਂ ਵਿਚੋਂ ਰਾਗ ਬਸੰਤ ਦੀ ਵੀ ਬੜੀ ਮਹੱਤਤਾ ਹੈ। ਗੁਰੂ ਨਾਨਕ ਦੇਵ ਜੀ ਨੇ ਇਉਂ ਲਿਖਿਆ ਹੈ:—

ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ॥
ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ॥੧॥
ਭੋਲਿਆ ਹਉਮੈ ਸੁਰਤਿ ਵਿਸਾਰਿ॥
ਹਉਮੈ ਮਾਰਿ ਵੀਚਾਰ ਮਨ
ਗੁਣ ਵਿਚਿ ਗੁਣੁ ਲੈ ਸਾਰਿ॥੧॥ ਰਹਾਉ॥
ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ॥
ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ॥੨॥
ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ॥
ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਿਜ ਧਿਆਨੁ॥੩॥
ਮਾਹਾ ਰੁਤੀ ਆਵਣਾ ਵੇਖਹੁ ਕਰਮ ਕਮਾਇ॥
ਨਾਨਕ ਹਰੇ ਨ ਸੂਕਹੀ ਜਿ ਗੁਰਮੁਖਿ ਰਹੇ ਸਮਾਇ॥੪॥੧॥
(ਪੰਨਾ ੧੧੬੮)

ਬਸੰਤ ਰੁੱਤ ਆਉਣ ਦੇ ਨਾਲ ਮਨੁੱਖੀ ਜੀਵਨ ਦੀ ਸੁਸਤ ਹੋਈ ਜੀਵਨ ਰਫ਼ਤਾਰ ਮੁੜ ਤੋਂ ਤੇਜ਼ੀ ਵਿਚ ਆਉਣ ਲਗਦੀ ਹੈ। ਕੰਮ ਕਾਰ ਸ਼ੁਰੂ ਹੋਣ ਨਾਲ ਮਨੁੱਖੀ ਚਿਹਰਿਆਂ ਤੇ ਮੁੜ ਫੇਰ ਰੌਣਕ ਰੁਮਕਣ ਲਗਦੀ ਹੈ। ਠੰਡ ਨਾਲ ਬ੍ਰਿਛਾਂ, ਬੂਟਿਆਂ ਦੇ ਪੱਤੇ ਸੁੱਕ ਜਾਂਦੇ ਹਨ, ਉਨ੍ਹਾਂ ਉੱਤੇ ਫਿਰ ਬਹਾਰ ਆਉਣ ਲੱਗ ਪੈਂਦੀ ਹੈ। ਬਸੰਤ ਰੁੱਤ ਦੇ ਆਉਣ ਨਾਲ ਨਾ ਸਿਰਫ ਕੁਦਰਤ ਵਿਚ ਹੀ ਨਵਾਂ ਨਿਖਾਰ ਆਉਂਦਾ ਹੈ, ਬਲਕਿ ਪ੍ਰਾਣੀਆਂ ਵਿਚ ਵੀ ਨਵੇਂ ਖ਼ੂਨ ਦਾ ਸੰਚਾਰ ਹੋਣਾ ਸ਼ੁਰੂ ਹੋ ਜਾਂਦਾ ਹੈ, ਜਿਸ ਨਾਲ ਆਦਮੀਆਂ ਦੀ ਸਿਹਤ ਵਿਚ ਵੀ ਨਵਾਂ ਨਿਖਾਰ ਆਉਣ ਲਗਦਾ ਹੈ।

ਸਰਦ ਰੁੱਤ ਆਪਣੇ ਜੌਹਰ ਦਿਖਾ ਕੇ ਆਪਣਾ ਆਂਚਲ ਸਮੇਟ ਰਹੀ ਹੈ, ਅਤੇ ਬਸੰਤ ਰੁੱਤ ਨੂੰ ਜੀ ਆਇਆਂ ਕਹਿ ਰਹੀ ਹੈ। ਬਸੰਤ ਰੁੱਤ ਦੀ ਆਮਦ ਖ਼ੁਸ਼ੀਆਂ ਦਾ ਪ੍ਰਤੀਕ ਹੈ।

ਇਸੇ ਹੀ ਬਸੰਤ ਰੁੱਤ ਦੀਆਂ ਖ਼ੁਸ਼ੀਆਂ ਵਿਚ ਹੋਰ ਵਾਧਾ ਉਦੋਂ ਹੋ ਗਿਆ ਜਦੋਂ ੩ ਫਰਵਰੀ ੧੮੧੬ ਨੂੰ ਬਸੰਤ ਪੰਚਮੀ ਵਾਲੇ ਦਿਨ ਪੰਜਾਬ ਦੀ ਧਰਤੀ ਤੇ ਪਿੰਡ ਭੈਣੀ-ਰਾਈਆਂ (ਜ਼ਿਲ੍ਹਾ ਲੁਧਿਆਣਾ) ਵਿਖੇ ਸੱਚ ਦੇ ਸੂਰਜ ਸਤਿਗੁਰੂ ਰਾਮ ਸਿੰਘ ਜੀ ਨੇ ਅਵਤਾਰ ਧਾਰਿਆ। ਇਹ ਸੱਚ ਹੈ ਕਿ ਜਦੋਂ ਇਸ ਧਰਤੀ ਉਤੇ ਬਹੁਤ ਪਾਪ ਵਧ ਜਾਣ ਅਤੇ ਜ਼ੁਲਮ, ਤਸ਼ੱਦਦ ਬਹੁਤ ਹੋਣ ਲੱਗ ਪੈਣ ਅਤੇ ਆਮ ਲੋਕਾਂ ਦਾ ਜੀਣਾ ਦੁਸ਼ਵਾਰ ਹੋ ਜਾਵੇ ਤਾਂ ਧਰਤੀ ਇਨ੍ਹਾਂ ਨੂੰ ਸਹਿਣ ਨਹੀਂ ਕਰ ਸਕਦੀ। ਫਿਰ ਧਰਤੀ ਮਾਂ ਪੁਕਾਰ-ਪੁਕਾਰ ਕੇ ਪ੍ਰਮਾਤਮਾ ਅੱਗੇ ਬੇਨਤੀਆਂ ਕਰਦੀ ਹੈ ਕਿ- "ਹੇ ਪ੍ਰਮਾਤਮਾ, ਮੇਰੇ ਕੋਲੋਂ ਹੁਣ ਇਹ ਪਾਪਾਂ ਦਾ ਭਾਰ ਸਹਿ ਨਹੀਂ ਹੁੰਦਾ... ਤੂੰ ਕੋਈ ਐਸੀ ਕਰਾਮਾਤ ਕਰ ਤੇ ਕੋਈ ਐਸਾ ਆਪਣਾ ਪਿਆਰਾ ਭਗਤ ਇਸ ਧਰਤੀ ਤੇ ਭੇਜ, ਜਿਹੜਾ ਕਿ ਅਵਤਾਰ ਧਾਰ ਕੇ ਆਵੇ ਅਤੇ ਇਸ ਜ਼ੁਲਮਾਂ ਦੀ ਅੱਗ ਵਿਚ ਜਲ ਰਹੀ ਲੋਕਾਈ ਨੂੰ ਬਚਾ ਸਕੇ ਤਾਂ ਕਿ ਪਾਪਾਂ ਦਾ ਭਾਰ ਹਲਕਾ ਹੋ ਜਾਵੇ।" ਹਰਨਾਮ ਸਿੰਘ ਬਗੁਲੀ ਵਾਲੇ ਨੇ ਪ੍ਰਮਾਤਮਾ ਦੇ ਅਵਤਾਰ ਧਾਰਨ ਦਾ ਸਬੰਧ ਆਪਣੀ ਕਵਿਤਾ ਰਾਹੀਂ ਇਉ ਬਿਆਨ ਕੀਤਾ ਹੈ :

ਪ੍ਰਿਥੀ ਏਸ ਉੱਤੇ ਜਦੋਂ ਭਾਰ ਪੈਂਦਾ,
ਰੱਬ ਧਾਰਦਾ ਤਦੋਂ ਅਵਤਾਰ ਕੋਈ।
ਭੂਲੀ ਹੋਈ ਦੁਨੀਆਂ ਰਸਤੇ ਪਾਣ ਖਾਤਰ,
ਹੋ ਆਕਾਰ ਜਾਂਦਾ ਨਿਰਾਕਾਰ ਕੋਈ।
ਏਸ ਵਕਤ ਵੀ ਲੋੜ ਅਵਤਾਰ ਦੀ ਸੀ,
ਦੂਰ ਕਰੇ ਔਗੁਣ ਅਤਿਆਚਾਰ ਕੋਈ।
ਆਪਸ ਵਿਚ ਲੜਦੇ ਭਿੜਦੇ ਪਾਪ ਹੁੰਦੇ,
ਕੌਮਾਂ ਵਿਚ ਨਾ ਰਿਹਾ ਪਿਆਰ ਕੋਈ।
ਸਿੱਖ ਕੌਮ ਸੂਹਣ ਤੀਲ-ਤੀਲ ਹੋਈ,
ਮੁੱਠਾ ਬੰਨ੍ਹ ਕੇ ਲਊ ਸਵਾਰ ਕੋਈ।
ਭਲਾ ਕਰਨ ਦੇ ਲਈ ਹਰਨਾਮ ਸਿੰਘਾ,
ਪ੍ਰਗਟ ਹੋਊਗੀ ਜੋਤ ਕਰਤਾਰ ਕੋਈ।

ਹੁੰਦਾ ਵੀ ਇਵੇਂ ਹੀ ਹੈ—ਸਮੇਂ ਸਮੇਂ 'ਤੇ ਅਨੇਕਾਂ ਅਵਤਾਰ ਇਸ ਧਰਤੀ ਤੇ ਆਏ ਤੇ ਪਾਪਾਂ ਦੀ ਬਲ ਰਹੀ ਅਗਨੀ ਨੂੰ ਸ਼ਾਂਤ ਕਰਕੇ ਲੋਕਾਈ ਨੂੰ ਨਵਾਂ ਜੀਵਨ ਦਿੰਦੇ ਰਹੇ। ਰਾਮ ਅਵਤਾਰ, ਕ੍ਰਿਸ਼ਨ ਅਵਤਾਰ, ਪੀਰਾਂ ਪੈਗੰਬਰਾਂ ਨੇ, ਭਗਤਾਂ ਨੇ ਮਨੁੱਖ ਜਨਮ ਵਿਚ ਆ ਕੇ ਰੱਬ-ਰੂਪੀ ਆਪਣਾ ਨਾਮ ਜਪਾਇਆ ਤੇ ਦੁੱਖਾਂ ਵਿਚ ਪਈ ਪਰਜਾ ਨੂੰ ਛੁਟਕਾਰਾ ਦੁਆਇਆ। ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ, ਭਗਤ ਰਵੀਦਾਸ, ਭਗਤ ਕਬੀਰ ਤੇ ਹੋਰ ਅਨੇਕਾਂ ਅਵਤਾਰ ਇਸ ਦੁਨੀਆਂ ਵਿਚ ਆਏ ਤੇ ਲੋਕਾਂ ਨੂੰ ਪ੍ਰਮਾਤਮਾ ਦਾ ਨਾਮ ਜਪਣ ਦੀ ਅਤੇ ਮਨੁੱਖ ਨਾਲ ਮਨੁੱਖ ਨੂੰ ਪਿਆਰ ਕਰਨ ਅਤੇ

ਰਹਿਣ ਦੀ ਸਿੱਖਿਆ ਦਿੱਤੀ ਤੇ ਸਭ ਨਾਲ ਸਮਾਨਤਾ ਰੱਖਣ ਦਾ ਸੰਦੇਸ਼ ਦਿੱਤਾ।

ਜਿਸ ਤਰ੍ਹਾਂ-ਮੁਗਲਾਂ ਦੇ ਕਾਲ ਵੇਲੇ ਗੁਰੂ ਨਾਨਕ ਦੇਵ ਜੀ ਨੂੰ ਬਾਬਰ ਦੀਆਂ ਜੇਲ੍ਹਾਂ ਵਿਚ ਚੱਕੀ ਪੀਹਣੀ ਪਈ ਤੇ ਉਸ ਦੇ ਜ਼ੁਲਮਾਂ ਦਾ ਟਾਕਰਾ ਕਰਨਾ ਪਿਆ; ਦਸਮ-ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਔਰੰਗਜ਼ੇਬ ਨਾਲ ਤੇ ਉਸ ਦੀਆਂ ਫੌਜਾਂ ਨਾਲ ਮੁਕਾਬਲਾ ਕਰਨਾ ਪਿਆ ਤੇ ਆਪਣਾ ਪਰਿਵਾਰ ਤੱਕ ਦੇਸ਼ ਕੌਮ ਦੀ ਖਾਤਰ ਨਿਛਾਵਰ ਕਰਨਾ ਪਿਆ— ਇਸੇ ਤਰ੍ਹਾਂ ਹੀ ਸਤਿਗੁਰੂ ਰਾਮ ਸਿੰਘ ਜੀ ਨੂੰ ਵੀ ਸਾਰੀ ਜ਼ਿੰਦਗੀ ਵਿਦੇਸ਼ੀ ਅੰਗਰੇਜ਼ ਹਾਕਮਾਂ ਦਾ ਸਾਹਮਣਾ ਕਰਨਾ ਪਿਆ ਸੀ। ਦਸਮ ਪਾਤਸ਼ਾਹ ਤੋਂ ਬਾਅਦ ਦੇਸ਼-ਕੌਮ ਅਤੇ ਸਿੱਖੀ ਦੀ ਹਾਲਤ ਬੜੀ ਖਰਾਬ ਹੋ ਗਈ ਸੀ। ਪੰਜਾਬ ਵਿਚ ਪੈਰ-ਪੈਰ 'ਤੇ ਅੰਗਰੇਜ਼ ਫੌਜਾਂ ਦਨਦਨਾਉਂਦੀਆਂ ਫਿਰਦੀਆਂ ਸਨ ਤੇ ਜਿਥੇ ਜੀ ਕਰਦਾ ਗੋਲੀਆਂ ਚਲਾ ਦਿੰਦੀਆਂ ਸਨ। ਆਪਣਾ ਲੋਹਾ ਮੰਨਵਾਉਣ ਅਤੇ ਸਾਰੇ ਦੇਸ਼ ਤੇ ਕਾਬਜ਼ ਰਹਿਣ ਲਈ ਹਰ ਹਰਬਾ ਵਰਤਦੀਆਂ ਸਨ। ਪਰ ਸਤਿਗੁਰੂ ਰਾਮ ਸਿੰਘ ਜੀ ਨੇ ਅਤੇ ਉਨ੍ਹਾਂ ਦੇ ਸਿੱਖਾਂ ਨੇ ਅੰਗਰੇਜ਼ ਦੀ ਈਨ ਨਹੀਂ ਮੰਨੀ। ਉਸ ਵੇਲੇ ਦੀ ਹਾਲਤ ਨੂੰ ਸੰਤ ਪ੍ਰਤਾਪ ਸਿੰਘ ਜੀ ਲੋਹਗੜ੍ਹ, ਪਟਿਆਲਾ ਵਾਲੇ ਆਪਣੀ ਕਲਮ ਰਾਹੀਂ ਇਉਂ ਬਿਆਨ ਕਰਦੇ ਹਨ :—

ਦਸਮੇਸ਼ ਪਿੱਛੋਂ ਸਿੱਖੀ ਦੀ ਹਾਲਤ ਖਰਾਬ ਹੋਈ,
ਭਾਰਤ ਵਿਚਾਰੀ ਵਿਚ ਮਚੀ ਹਾਹਾਕਾਰ ਆ।
ਭੁੱਲ ਗਏ ਸੁੱਚ ਸੋਧ ਗੁਰੂ ਮਰਿਯਾਦਾ ਤਾਈਂ,
ਸ੍ਰੀ ਗੁਰੂ ਬਾਣੀ ਤਾਈਂ ਕਿਸੇ ਨਾ ਵਿਚਾਰਿਆ।
ਮਾਸ ਤੇ ਸ਼ਰਾਬ ਪੀ ਕੇ ਲੱਗੇ ਚੋਰੀ ਠੱਗੀ ਵਿਚ,
ਰਹਿਤ-ਬਹਿਤ ਤਾਈਂ ਮਨੋਂ ਉੱਕਾ ਹੀ ਬਿਸਾਰਿਆ।
ਜਪ, ਤਪ, ਜੱਗ, ਹੋਮ, ਕਿਸੇ ਨੂੰ ਨਾ ਯਾਦ ਰਿਹਾ,
ਸੰਤ ਸਾਧ ਤਾਈਂ ਭਲਾ ਕਿਸੇ ਨਾ ਨਿਹਾਰਿਆ।
ਪੁਰਖ ਅਕਾਲ ਜੀ ਦੇ ਦਿਲ ਵਿਚ ਦਯਾ ਆਈ,
ਬਾਰ੍ਹਵਾਂ ਉਤਾਰ ਅਵਤਾਰ ਆ ਕੇ ਧਾਰਿਆ।
ਆਪਣਾ ਸਰੂਪ ਗੁਰੂ ਰਾਮ ਸਿੰਘ ਭੇਜ ਦਿੱਤਾ,
ਸ੍ਰੀ ਭੈਣੀ ਸਾਹਿਬ 'ਚ ਲਾਈ ਗੁਲਜ਼ਾਰ ਆ।
ਨਾਮ ਦਾ ਪਿਆਲਾ ਕਲੂ ਜੀਵਾਂ ਨੂੰ ਪਿਲਾਇਕੇ ਤੇ,
ਕਾਮ, ਕਰੋਧ, ਲੋਭ, ਮੋਹ, ਹੰਗਤਾ ਨੂੰ ਮਾਰਿਆ।
ਪਰਮ ਪਵਿੱਤਰ ਦਿਨ ਅੱਜ ਚੀਨੀ ਵਾਲੜੇ ਦਾ,
ਗੁਰੂ ਰਾਮ ਸਿੰਘ ਜੀ ਨੇ ਦੁਨੀਆਂ ਨੂੰ ਤਾਰਿਆ।
(ਸਤਿਜੁਗ, ਬਸੰਤ ਅੰਕ ਵਿਚੋਂ)

ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਦੇ ਜ਼ੁਲਮਾਂ ਦਾ ਟਾਕਰਾ ਬੜੀ ਬਹਾਦਰੀ ਨਾਲ ਕੀਤਾ ਅਤੇ ਉਸ ਦੇ ਹੁਕਮਾਂ ਦੀ ਕੋਈ ਪ੍ਰਵਾਹ ਨਹੀਂ ਕੀਤੀ ਅਤੇ ਬੇਮਿਸਾਲ ਕੁਰਬਾਨੀਆਂ ਦਿੱਤੀਆਂ। ਆਖਰ ਅੰਗਰੇਜ਼ ਹਾਕਮਾਂ ਦੀ ਕੋਈ ਵਾਹ ਪੇਸ਼ ਨਾ ਲੱਗੀ ਤਾਂ ਉਨ੍ਹਾਂ ਨੇ ਸਤਿਗੁਰੂ ਨੂੰ ਦੇਸ਼-ਨਿਕਾਲਾ ਦੇ ਕੇ ਦੂਸਰੇ ਦੇਸ਼ ਬਰ੍ਹਮਾ ਲਿਜਾ ਕੇ ਕੈਦ ਕਰ ਦਿੱਤਾ। ਤੇ ਬਾਅਦ ਵਿਚ ਉਨ੍ਹਾਂ ਦੀ ਕੋਈ ਉੱਘ-ਸੁੱਘ ਨਹੀਂ ਮਿਲੀ। ਉਨ੍ਹਾਂ ਦੀਆਂ ਸ਼ਰਧਾਲੂ ਨਾਮਧਾਰੀ ਸੰਗਤਾਂ ਅੱਜ ਤੱਕ ਵੀ ਸਤਿਗੁਰੂ ਜੀ ਦੀ ਉਡੀਕ ਕਰ ਰਹੀਆਂ ਹਨ।

ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਹਾਕਮਾਂ ਦਾ ਦਲੇਰੀ ਨਾਲ ਇਕੱਲਾ ਮੁਕਾਬਲਾ ਹੀ ਨਹੀਂ ਕੀਤਾ, ਮੁਕਾਬਲੇ ਦੇ ਨਾਲ-ਨਾਲ ਉਨ੍ਹਾਂ ਨੇ ਪ੍ਰਮਾਤਮਾ ਦੀ ਭਗਤੀ ਕਰਨ ਦਾ ਵੀ ਹੋਕਾ ਦਿੱਤਾ। ਉਨ੍ਹਾਂ ਆਪਣੇ ਹੁਕਮਨਾਮਿਆਂ ਵਿਚ ਸਮਾਜ ਸੁਧਾਰ ਬਾਰੇ, ਔਰਤ ਜਾਤੀ ਬਾਰੇ, ਕਿਸੇ ਨਾਲ ਧੱਕੇਸ਼ਾਹੀ ਕਰਨ ਬਾਰੇ, ਔਰਤ-ਮਰਦ ਦੇ ਗ਼ੈਰ ਸਬੰਧਾਂ ਬਾਰੇ ਵੀ ਸੁਚੇਤ ਕੀਤਾ। ਲੜਕੀਆਂ ਨੂੰ ਸਿਖਸ਼ਾ ਦੇਣ ਬਾਰੇ, ਆਪਣੇ ਸੁੱਚ-ਸੋਧ ਰੱਖਣ ਬਾਰੇ ਵੀ ਕਿਹਾ ਹੈ। ਗੁਰੂ ਮਰਿਯਾਦਾ ਕਾਇਮ ਰੱਖਣ ਲਈ ਉਚੇਚਾ ਜ਼ੋਰ ਦਿੱਤਾ ਹੈ। ਖਾਸ ਕਰਕੇ ਉਨ੍ਹਾਂ ਨਾਮ ਸਿਮਰਨ ਨੂੰ ਪਹਿਲ ਦਿੱਤੀ ਹੈ ਤੇ ਸਿਮਰਨ ਕਰਕੇ ਇਸ ਜਨਮ ਵਿਚ ਅਤੇ ਅਗਲੇ ਜਨਮ ਲਈ ਅੱਗਾ ਸਵਾਰਨ ਲਈ ਹੁਕਮ ਕੀਤੇ ਹਨ। ਉਨ੍ਹਾਂ ਦੇ ਹੁਕਮਨਾਮੇ ਇਕ ਮੀਲ-ਪੱਥਰ ਵਾਂਗ ਹਨ, ਜਿਹੜੇ ਕਿ ਸਾਨੂੰ ਸਦਾ ਲਈ ਸੇਧ ਦਿੰਦੇ ਰਹਿਣਗੇ। ਤਾਂ ਹੀ ਤਾਂ ਉਨ੍ਹਾਂ ਦੀਆਂ ਨਾਮਧਾਰੀ ਸਿੱਖ ਸੰਗਤਾਂ ਉਨ੍ਹਾਂ ਦੇ ਪ੍ਰਕਾਸ਼ ਉਤਸਵ ਮਨਾਉਂਦੀਆਂ ਹਨ। ਸ: ਸਰਧਾ ਸਿੰਘ ਜੀ ਨਿਮਾਣਾ, ਜ਼ਿਲ੍ਹਾ ਸ਼ੇਖੂਪੁਰਾ (ਪਾਕਿਸਤਾਨ) ਵਾਲੇ ਨੇ ਸਤਿਗੁਰਾਂ ਦੇ ਆਗਮਨ ਦੀ ਖੁਸ਼ੀ ਵਿਚ ਚੰਦ ਲਾਈਨਾਂ ਲਿਖ ਕੇ ਇਵੇਂ ਵਧਾਈ ਦਿੱਤੀ ਸੀ:—

ਚੰਦਰਮਾ ਭੈਣੀ ਚੜ੍ਹਿਆ ਹੈ,
ਧਰਤੀ ਤੇ ਕਿਰਨਾਂ ਛਾਈਆਂ ਨੇ।
ਮਿਹਰਾਂ ਦਾ ਸਾਈਂ ਆਇਆ ਹੈ,
ਮੋਰਾਂ ਨੇ ਪੈਲਾਂ ਪਾਈਆਂ ਨੇ।
ਪਰੀਆਂ ਵੀ ਗੀਤ ਗੁਰੂ ਜੀ ਦੇ,
ਅਰਸ਼ਾਂ 'ਚੋਂ ਗਾਵਣ ਆਈਆਂ ਨੇ।
ਸਤਿਗੁਰਾਂ ਦੇ ਜਨਮ ਦਿਹਾੜੇ ਦੀਆਂ,
ਕੁੱਲ ਆਲਮ ਤਾਈਂ ਵਧਾਈਆਂ ਨੇ।

ਦੇਸ਼-ਵਿਦੇਸ਼, ਦੂਰ-ਨੇੜੇ ਵਸਦੀਆਂ ਸਭ ਸੰਗਤਾਂ ਨੂੰ ਸਤਿਗੁਰੂ ਰਾਮ ਸਿੰਘ ਦੇ ਜਨਮ-ਦਿਹਾੜੇ ਦੀ ਲੱਖ ਲੱਖ ਵਧਾਈ।

*ਮਾਧੋਪੁਰ, ਤਹਿ: ਫਗਵਾੜਾ (ਕਪੂਰਥਲਾ)*

ਲਲਿਤ ਨਿਬੰਧ

# ਗੱਪ-ਸ਼ੱਪ ਅਤੇ ਹੱਸਣਾ- ਖੇਡਣਾ

*—ਮਹਿਮਾ ਸਿੰਘ ਤੂਰ, ਹਲਵਾਰਾ*

ਗੁਰਬਾਣੀ ਕਹਿੰਦੀ ਹੈ, 'ਹੱਸਣ ਖੇਡਣੁ ਮਨ ਕਾ ਚਾਉ॥' ਮੇਰੇ ਖਿਆਲ ਵਿਚ ਹੱਸਣਾ-ਖੇਡਣਾ ਵੀ ਗੱਪ-ਸ਼ੱਪ ਦਾ ਹੀ ਇਕ ਵੱਧ ਉਤਸ਼ਾਹਿਤ ਰੂਪ ਹੈ। ਕਿਹਾ ਗਿਆ ਹੈ ਕਿ 'ਖੁਸ਼ੀ ਭਰਿਆ ਦਿਲ ਸਭ ਤੋਂ ਵੱਡੀ ਦਵਾਈ ਹੈ।' ਜਿਵੇਂ ਇਕਾਗਰ-ਚਿੱਤ ਹੋਣਾ, ਧਿਆਨ ਲਗਾਉਣਾ ਜਾਂ ਮਨ ਨੂੰ ਸੁਚੇਤ ਅਵਸਥਾ ਵਿਚ ਰੱਖਣਾ, ਮਨੁੱਖੀ ਸਵਾਸਥ ਲਈ ਬੜੀਆਂ ਲਾਭਦਾਇਕ ਕ੍ਰਿਆਵਾਂ ਹਨ—ਉਸੇ ਤਰ੍ਹਾਂ ਹੀ ਦੋਸਤਾਂ, ਰਿਸ਼ਤੇਦਾਰਾਂ ਜਾਂ ਪਰਿਵਾਰਕ ਮੈਂਬਰਾਂ ਨਾਲ ਬਹਿ ਕੇ ਗੱਪ-ਸ਼ੱਪ ਮਾਰਨਾ ਵੀ ਮਨੁੱਖੀ ਸਵਾਸਥ ਲਈ ਬੜੀ ਚੰਗੀ ਕ੍ਰਿਆ ਹੈ....।

ਭਾਵੇਂ ਕਈ ਵਿਅਕਤੀਆਂ ਦਾ ਖ਼ਿਆਲ ਹੈ ਕਿ ਬਹੁਤ ਸਾਰੀਆਂ ਖਾਹ-ਮਖਾਹ ਦੀਆਂ ਸਮੱਸਿਆਵਾਂ ਗੱਪ-ਸ਼ੱਪ ਵਿਚੋਂ ਵੀ ਪੈਦਾ ਹੋ ਜਾਂਦੀਆਂ ਹਨ। ਮੇਰਾ ਖ਼ਿਆਲ ਹੈ ਇਥੇ ਨਿੰਦਾ-ਚੁਗਲੀ ਅਤੇ ਗੱਪ-ਸ਼ੱਪ ਵਿਚ ਜੋ ਇਕ ਲਕਸ਼ਮਣ-ਰੇਖਾ ਹੁੰਦੀ ਹੈ ਉਸ ਨੂੰ ਗੱਪ-ਸ਼ੱਪ ਕਰਦਿਆਂ ਟੱਪਣਾ ਨਹੀਂ ਚਾਹੀਦਾ...। ਬੜੇ ਸੁਚੇਤ ਰਹਿਕੇ ਹੀ ਇਸ ਰੇਖਾ ਦੇ ਅੰਦਰ ਰਿਹਾ ਜਾ ਸਕਦਾ ਹੈ। ਹਾਲੀ ਕੁਝ ਦਿਨ ਪਹਿਲਾਂ ਮੈਂ ਇਕ ਵਿਗਿਆਨਕ ਰੀਪੋਰਟ ਵਿਚੋਂ ਪੜ੍ਹਿਆ ਹੈ ਕਿ 'ਗੱਪ-ਸ਼ੱਪ ਮਨੁੱਖੀ ਸਵਾਸਥ ਦੇ ਲਈ ਰਾਮ-ਬਾਣ ਔਸ਼ਧੀ ਹੈ' ਪਰ ਇਹ ਗੱਪ-ਸ਼ੱਪ ਵੀ ਸਵੱਸਥ ਹੋਣੀ ਚਾਹੀਦੀ ਹੈ।

ਗੱਪ-ਸ਼ੱਪ ਸ਼ੁੱਧ ਕਲਾਸਿਕ ਕਲਾ ਵਰਗੀ ਹੋਣੀ ਚਾਹੀਦੀ ਹੈ, ਜੋ ਬਸ ਸਾਡੇ ਮਨ ਨੂੰ ਪ੍ਰਸੰਨ ਕਰੇ। ਇਸ ਦਾ ਕੋਈ ਖ਼ਾਸ ਪ੍ਰਯੋਜਨ ਨਹੀਂ ਹੋਣਾ ਚਾਹੀਦਾ, ਸਗੋਂ ਹਲਕਾ-ਫੁਲਕਾ ਸ਼ੁਗਲ ਅਤੇ ਮਜ਼ਾਕ ਵਗੈਰਾ ਹੋਣਾ ਚਾਹੀਦਾ ਹੈ। ਬਸ ਗੱਪ-ਸ਼ੱਪ ਸਿਰਫ਼ ਗੱਪ-ਸ਼ੱਪ ਦੇ ਲਈ ਹੀ। ਅਤੇ ਇਹ ਕੰਮ ਦੇ ਸਮੇਂ ਨਹੀਂ, ਸਿਰਫ ਵਿਹਲ ਦੇ ਸਮੇਂ ਹੀ ਹੋਣੀ ਚਾਹੀਦੀ ਹੈ।

ਜਿਵੇਂ ਇਕਾਂਤ ਵਿਚ ਚੁੱਪ-ਚਾਪ ਬਹਿਣ ਦੀ ਇਕ ਆਪਣੀ ਸੁੰਦਰਤਾ ਹੈ, ਉਸੇ ਤਰ੍ਹਾਂ ਮਿੱਤਰਾਂ ਦੇ ਸਾਥ ਵਿਚ ਗੱਪ-ਸ਼ੱਪ ਦੀ ਵੀ ਇਕ ਆਪਣੀ ਸੁੰਦਰਤਾ ਹੈ। ਮਨੋਵਿਗਿਆਨੀਆਂ ਦਾ ਕਹਿਣਾ ਹੈ ਕਿ ਜਿੰਨਾ ਅਸੀਂ ਗੱਪ-ਸ਼ੱਪ ਦਾ ਆਨੰਦ ਲੈਣ ਦੀ ਯੋਗਤਾ ਰੱਖਦੇ ਹੋਈਏ ਓਨ੍ਹਾ ਹੀ ਮੌਨ ਰਹਿਣ ਦੀ ਗਹਿਰਾਈ ਵਿਚ ਉਤਰਨਾ ਵੀ ਸਾਡੇ ਲਈ ਵੱਧ ਸੰਭਵ ਹੰਦਾ ਹੈ। ਜੀਵਨ ਵਿਪਰੀਤ ਸਿਰਿਆਂ ਨਾਲ ਚੱਲਦਾ ਹੈ। ਜਿਵੇਂ ਸਖ਼ਤ ਮਿਹਨਤ ਸਾਨੂੰ ਗੂੜ੍ਹੀ ਨੀਂਦ ਲਿਆਉਂਦੀ ਹੈ। ਉਸੇ ਤਰ੍ਹਾਂ ਵਧੀਆ ਢੰਗ ਨਾਲ ਬੋਲ-ਬਾਣੀ ਅਤੇ ਗੱਪ-ਸ਼ੱਪ ਦਾ ਵਧੀਆ ਢੰਗ ਨਾਲ ਚੁੱਪ ਰਹਿਣ ਨਾਲ ਸਬੰਧ ਜੁੜਿਆ ਹੋਇਆ ਹੈ। ਜਿਵੇਂ ਖਾਮੋਸ਼ੀ ਦਾ ਪੂਰਾ ਆਨੰਦ ਵੀ ਸੰਪੂਰਣਤਾ ਨਾਲ ਹੀ ਮਾਣਿਆ ਜਾ ਸਕਦਾ, ਹੈ ਉਸੇ ਤਰ੍ਹਾਂ ਗੱਪ-ਸ਼ੱਪ ਵੀ ਸੰਪੂਰਣਤਾ ਭਰਪੂਰ ਹੋਣੀ ਚਾਹੀਦੀ ਹੈ।

ਬਾਗ-ਬਗੀਚੇ ਜਾਂ ਜੰਗਲ ਵਿਚ ਪੰਛੀਆਂ ਦੀ ਚਹਿਚਹਾਟ ਕਿੰਨੀ ਸੰਗੀਤਮਈ ਹੁੰਦੀ ਹੈ ਅਤੇ ਫਿਰ ਜਦ ਸਭ ਪੰਛੀ ਖਾਮੋਸ਼ ਹੋ ਜਾਂਦੇ ਹਨ ਦੁਪਹਿਰ ਵੇਲੇ ਜਾਂ ਰਾਤ ਵੇਲੇ, ਤਾਂ ਉਥੇ ਕਿੰਨੀ ਸੰਘਣੀ ਖਾਮੋਸ਼ੀ ਹੁੰਦੀ ਹੈ। ਇਹ ਖਾਮੋਸ਼ੀ ਆਪਣੀ ਖੂਬਸੂਰਤੀ ਉਨ੍ਹਾਂ ਦੇ ਗਾਏ ਗਏ ਗੀਤਾਂ ਤੋਂ ਲੈਂਦੀ ਹੈ, ਜਿਵੇਂ ਕਿਸੇ ਤੂਫ਼ਾਨ ਤੋਂ ਪਹਿਲਾਂ ਜਾਂ ਪਿੱਛੋਂ ਦੀ ਖਾਮੋਸ਼ੀ ਬਹੁਤ ਸੰਘਣੀ ਹੁੰਦੀ ਹੈ। ਜ਼ਿੰਦਗੀ ਵਿਚ ਬਹੁਤ ਵਿਰੋਧਾਭਾਸ ਹੈ। ਅਕਸਰ ਵਿਰੋਧੀ ਪ੍ਰਸਥਿਤੀਆਂ ਤੋਂ ਹੀ ਸਾਰਥਿਕ ਪ੍ਰੇਰਨਾ ਲਈ ਜਾ ਸਕਦੀ ਹੈ।

ਹਾਂ, ਇਸ ਹੱਸਣ-ਖੇਡਣ ਵਿਚ ਵੀ ਇਕ ਸਮਤੋਲ ਹੋਣਾ ਚਾਹੀਦਾ ਹੈ। ਚਾਰ ਸ਼ਬਦਾਂ ਵਿਚ ਕਹੀ ਜਾਣ ਵਾਲੀ ਗੱਲ ਲਈ ਪੰਜਵਾਂ ਸ਼ਬਦ ਨਾ ਹੀ ਵਰਤਿਆ ਜਾਵੇ ਤਾਂ ਠੀਕ ਹੈ। ਬੁੱਧ ਨੇ ਵੀ ਕਿਹਾ ਹੈ, "ਜੀਵਨ ਨੂੰ ਨਾ ਹੀ ਜ਼ਿਆਦਾ ਗੰਭੀਰਤਾ ਨਾਲ ਲਓ ਨਾ ਹੀ ਜ਼ਿਆਦਾ ਹਲਕੇ ਢੰਗ ਨਾਲ। ਅੱਤ ਹਰ ਚੀਜ਼ ਦੀ ਮਾੜੀ ਹੈ। ਲੋੜ ਮੁਤਾਬਿਕ ਗੱਪ-ਸ਼ੱਪ ਤੇ ਹੱਸਣਾ ਖੇਡਣਾ ਜ਼ਰੂਰੀ ਹੈ।"

# ਨਵਾਂ ਸਾਲ !

*—ਤਰਸੇਮ ਸਿੰਘ ਨਾਮਧਾਰੀ ਕੈਨੇਡਾ*

ਜਿਹੜਾ ਆਦਮੀ, ਪਰਿਵਾਰ, ਘਰਾਣਾ, ਪਿੰਡ, ਸ਼ਹਿਰ, ਦੇਸ਼ ਤਕੜਾ ਹੋਵੇ, ਮਸ਼ਹੂਰ ਹੋਵੇ; ਉਸ ਦਾ ਧਰਮ, ਪਹਿਰਾਵਾ, ਬੋਲੀ, ਸਭਿਅਤਾ ਦੂਸਰੇ ਅਪਨਾਉਣ ਲੱਗ ਪੈਂਦੇ ਹਨ। ਦੂਸਰਿਆਂ ਦਾ ਆਪਣਾ ਵਿਰਸਾ ਬੇਸ਼ਕ ਕਿਤਨਾ ਮਹਾਨ, ਕਿਤਨਾ ਅਮੀਰ ਕਿਉਂ ਨਾ ਹੋਵੇ... ਦੂਸਰੇ ਦੇ ਵਿਰਸੇ ਨੂੰ ਅਪਨਾਉਣ ਵਾਲੇ ਅਜਿਹੇ ਭੱਦਰਪੁਰਸ਼ਾਂ ਦਾ ਜਾਂ ਦੇਸ ਦਾ, ਕੌਮ ਦਾ ਆਪਣਾ ਸਭਿਆਚਾਰ, ਬੋਲੀ ਅਤੇ ਧਰਮ ਖਤਮ ਹੋ ਜਾਂਦਾ ਹੈ ਅਤੇ ਉਸ ਤਾਕਤਵਰ ਦਾ ਸਭਿਆਚਾਰ, ਬੋਲੀ, ਧਰਮ ਅਪਣਾ ਕੇ ਆਪਣੇ ਧੰਨ ਭਾਗ ਸਮਝਣ ਲਗ ਜਾਂਦੇ ਹਨ।

ਅਜਿਹਾ ਹੀ ਪਾਰਸੀਆਂ (ਜ਼ੋਰਾਸਟਨ) ਨਾਲ ਹੋਇਆ। ਜਦੋਂ ਇਨ੍ਹਾਂ ਨੂੰ ਆਪਣੇ ਦੇਸ਼ ਵਿਚੋਂ ਕੱਢ ਦਿੱਤਾ ਗਿਆ ਤਾਂ ਇਨ੍ਹਾਂ ਨੂੰ ਗੁਜਰਾਤ ਵਿਚ ਸ਼ਰਨ ਲੈਣੀ ਪਈ, ਪਰ ਉਥੇ ਰਹਿ ਕੇ ਆਪਣਾ ਧਰਮ ਅਤੇ ਬੋਲੀ ਖੋਹ ਬੈਠੇ। ਉਨ੍ਹਾਂ ਨੂੰ ਆਪਣੇ ਸਾਲ-ਸੰਮਤ, ਸਭਿਆਚਾਰ, ਧਰਮ ਅਤੇ ਬੋਲੀ ਤਾਂ ਕੁਛ ਯਾਦ ਹੀ ਨਹੀਂ ਰਿਹਾ। ਇਸ ਤਰ੍ਹਾਂ ਹੀ ਦੁਨੀਆਂ ਵਿਚ ਇਕ ਇਕ ਬੋਲੀ ਕਰਕੇ ਕਈ ਬੋਲੀਆਂ ਖਤਮ ਹੋ ਗਈਆਂ ਹਨ ਅਤੇ ਕਈ ਦਿਨ-ਬਦਿਨ ਖਤਮ ਹੋਣ ਦੇ ਕਿਨਾਰੇ ਤੇ ਹਨ।

ਇਕ ਇਹ ਗੱਲ ਬਹੁਤ ਜ਼ੋਰ ਨਾਲ ਅਤੇ ਫ਼ਖਰ ਨਾਲ ਕਹੀ ਜਾ ਰਹੀ ਹੈ ਕਿ ਕੈਨੇਡੇ ਵਿਚ ਅਧਿਕ ਬੋਲੀਆਂ ਜਾਣ ਵਾਲੀਆਂ ਬੋਲੀਆਂ ਵਿਚੋਂ ਪੰਜਾਬੀ ਭੀ ਇਕ ਹੈ ਅਤੇ ਇਨ੍ਹਾਂ ਦਿਨਾਂ ਵਿਚ ਕੈਨੇਡਾ ਦੇ ਮਾਨਯੋਗ ਪ੍ਰਧਾਨ ਮੰਤਰੀ ਜੀ ਨੇ ਭੀ ਭਾਰਤ ਦੇ ਪਰਮ ਸਤਿਕਾਰਯੋਗ ਪ੍ਰਧਾਨ ਮੰਤਰੀ ਸ: ਮਨਮੋਹਣ ਸਿੰਘ ਕੋਲ ਜ਼ਿਕਰ ਕੀਤਾ ਕਿ ਕੈਨੇਡਾ ਵਿਚ ਸਭ ਤੋਂ ਵੱਧ ਬੋਲੀਆਂ ਜਾਣ ਵਾਲੀਆਂ ਭਾਸ਼ਾਵਾਂ ਵਿਚੋਂ ਪੰਜਾਬੀ ਦਾ ਚੌਥਾ ਨੰਬਰ ਹੈ। ਸਭ ਨੇ ਇਸ ਤੇ ਖੁਸ਼ੀ ਅਨੁਭਵ ਕੀਤੀ, ਪਰ ਕਦੇ ਕਿਸੇ ਨੇ ਇਸ ਗੱਲ ਵੱਲ ਭੀ ਧਿਆਨ ਦਿੱਤਾ ਕਿ ਇਨ੍ਹਾਂ ਪੰਜਾਬੀ ਬੋਲਣ ਵਾਲਿਆਂ ਦੇ ਬੱਚਿਆਂ ਦੀ ਪੰਜਾਬੀ ਬੋਲਣ ਦੀ ਕੀ ਅਨੁਪਾਤ ਹੈ ਅਤੇ ਪੰਜਾਬੀ ਪੜ੍ਹਨ ਅਤੇ ਲਿਖਣ ਵਿਚ ਕੀ ਨੰਬਰ ਹੈ ? ਇਹ ਅਨੁਪਾਤ ਬਹੁਤ ਹੀ ਨਿਰਾਸ਼ਾਜਨਕ ਹੈ।

ਇਸ ਅਮੀਰ ਵਿਰਸੇ ਵਾਲੇ, ਭਾਰਤੀ ਸੰਸਕ੍ਰਿਤੀ ਖਾਸ ਕਰ ਪੰਜਾਬੀ ਭਾਈਚਾਰੇ ਨੇ ਤਾਂ ਪੱਛਮੀ ਸਭਿਅਤਾ, ਬੋਲੀ, ਪਹਿਰਾਵੇ, ਖਾਣ-ਪੀਣ ਨੂੰ ਇਸ ਤਰ੍ਹਾਂ ਅਪਣਾਇਆ ਹੈ ਅਤੇ ਅਪਣਾ ਰਹੇ ਹਨ ਜਿਵੇਂ ਕਿ ਇਨ੍ਹਾਂ ਨੂੰ ਤਾਂ ਇਹ ਮਸਾਂ ਹੀ ਦੁਰਲੱਭ ਅਤੇ ਮਹਾਨ ਚੀਜ਼ ਮਿਲੀ ਹੋਵੇ। ਇਹ ਤਾਂ ਆਪਣੇ ਸਭਿਆਚਾਰ, ਦੇਸ਼, ਦੇਸ਼ਵਾਸੀਆਂ ਨੂੰ ਪਸੰਦ ਹੀ ਨਹੀਂ ਕਰਦੇ ਅਤੇ ਦੇਸ਼ ਪਰਤਣ ਦਾ ਨਾਮ ਹੀ ਨਹੀਂ ਲੈਂਦੇ। ਭਾਰਤੀ ਸੰਸਕ੍ਰਿਤੀ ਪੰਜਾਬੀ ਸਭਿਆਚਾਰ ਜੋ, ਕੁਝ ਕਲਾਕਾਰਾਂ ਦੇ ਪਾਸ ਹੀ ਹੈ ਉਹ ਭੀ ਸਿਰਫ ਸਟੇਜ ਤਕ ਹੀ ਰਹਿ ਗਿਆ ਹੈ ਅਤੇ ਉਸ ਦੇ ਨਾਲ ਪੱਛਮੀ ਸਭਿਅਤਾ ਦੀ ਭਰਮਾਰ ਦਿਖਾਈ ਦਿੰਦੀ ਹੈ। ਕੁੜੀਆਂ, ਬੀਬੀਆਂ ਨੇ ਸਿਰਾ ਹੀ ਲਾ ਦਿੱਤਾ ਹੈ। ਪਿੰਡਾਂ ਨੂੰ— ਖਾਸਕਰ ਪੰਜਾਬ ਨੂੰ ਭਾਰਤ ਦੀ ਸਭਿਆਚਾਰ ਦੀ ਪਨੀਰੀ ਸਮਝਿਆ ਜਾਂਦਾ ਹੈ, ਪਰ ਉਹ ਤਾਂ ਇਥੇ ਆ ਕੇ ਆਪਣਾ ਪਹਿਰਾਵਾ, ਆਪਣੀ ਬੋਲੀ ਬੋਲਣ ਵਿਚ ਹੱਤਕ ਸਮਝਦੇ ਹਨ।

ਬੋਲਣ ਵਾਲੀਆਂ ਭਾਸ਼ਾਵਾਂ ਵਿਚ ਪੰਜਾਬੀ ਦਾ ਚੌਥਾ ਨੰਬਰ ਸੁਣ ਕੇ ਖੁਸ਼ ਹੋਣ ਵਾਲਿਆਂ ਨੂੰ ਭਵਿੱਖ ਵਿਚ ਪੰਜਾਬੀ ਬੋਲਣ ਦੀ ਅਨੁਪਾਤ ਮਨਫ਼ੀ ਵੱਲ ਨੂੰ ਹੋਣ ਦੇ ਪੱਖੋਂ ਸੁਚੇਤ ਜ਼ਰੂਰ ਹੋਣਾ ਚਾਹੀਦਾ ਹੈ। ਸਾਡਾ ਆਪਣਾ ਦੇਸ਼ ਭਾਰਤ ਹੈ। ਬੇਸ਼ਕ ਅਸੀਂ ਦੂਸਰੇ ਦੇਸ਼ਾਂ ਵਿਚ ਰਹਿ ਕੇ ਦੂਸਰੇ ਦੇਸ਼ਾਂ ਦੇ ਸੰਵਿਧਾਨ ਮੁਤਾਬਕ ਰਹਿੰਦੇ ਹਾਂ ਅਤੇ ਇਨ੍ਹਾਂ ਨਾਲ ਮਿਲਕੇ ਇਸ ਦੇ ਵਿਕਾਸ ਬਾਰੇ ਸੋਚਦੇ ਹਾਂ, ਪਰ ਅਸੀਂ ਭਾਰਤੀ ਹੋਣ ਤੋਂ ਭੀ ਮੁਨਕਰ ਨਹੀਂ ਹਾਂ। ਜੇ ਕਰ ਅਸੀਂ ਭਾਰਤੀ ਹੋਣ ਤੋਂ ਮੁਨਕਰ ਹਾਂ, ਜਾਂ ਹੋਵਾਂਗੇ ਤਾਂ ਕਲ੍ਹ ਨੂੰ ਕੈਨੇਡਾ ਤੋਂ ਭੀ ਅਤੇ ਹੋਰ ਦੇਸ਼ ਤੋਂ ਭੀ ਮੁਨਕਰ ਹੋਣ ਲੱਗੇ ਦੇਰ ਨਹੀ ਲਗਾਵਾਂਗੇ। ਫਿਰ ਸਾਡੇ ਤੋਂ ਕਿਸੇ ਵਲੋਂ ਕੋਈ ਉਮੀਦ ਰੱਖਣੀ ਸਾਡੇ ਤੋਂ ਧੋਖਾ ਖਾਣ ਵਾਲੀ ਗੱਲ ਹੋਏਗੀ। ਜਿਹੜਾ ਆਪਣਿਆਂ ਦਾ ਨਹੀਂ ਬਣਿਆ ਉਹ ਦੂਸਰਿਆਂ ਦਾ ਭੀ ਨਹੀਂ ਸਕਾ ਬਣਦਾ। ਹੁਣ ਸੰਨ ੨੦੦੫ ਚੜ੍ਹਿਆ ਹੈ। ਸਾਰੀ ਦੁਨੀਆਂ ਨੇ ਇਸ ਨੂੰ ਲਗਦਾ ਹੈ ਪਰਵਾਨ ਕਰ ਲਿਆ ਹੈ। ਬੇਸ਼ਕ ਆਪਣਾ ਸਭਿਆਚਾਰ ਤਾਂ ਪੱਛਮੀ ਦੇਸ਼ ਭੀ ਗੁਆ ਬੈਠੇ ਹਨ ਹੁਣ ਇਨ੍ਹਾਂ ਸਭ ਦਾ ਇਕ ਸਭਿਆਚਾਰ ਨਹੀਂ ਹੈ। ਇਨ੍ਹਾਂ ਆਪਣੀ ਬੋਲੀ ਅਤੇ ਧਰਮ ਨੂੰ ਨਹੀਂ ਗੁਆਇਆ। ਪਰ ਭਾਰਤੀ ਜਾਂ ਏਸ਼ਿਆਈ ਲੋਕ ਤਾਂ ਇਨ੍ਹਾਂ ਦੋਹਾਂ ਨੂੰ ਧੜਾਧੜ ਗੁਆਈ ਜਾ ਰਹੇ ਹਨ...-ਛੱਡਦੇ ਹੀ ਚਲੇ ਜਾ ਰਹੇ ਹਨ। ਸਾਡਾ ਸਾਲ, ਕਰੀਬ ੫੭ ਸਾਲ ਇਸ ਸੰਨ ਤੋਂ ਪਹਿਲਾਂ ਦਾ ਸ਼ੁਰੂ ਹੋਇਆ ਹੋਇਆ ਹੈ, ਪਰ ਅਸੀਂ ਬਦਨਸੀਬਾਂ ਨੇ ਇਸ ਨੂੰ ਭੁਲਾ ਹੀ

ਦਿੱਤਾ ਹੈ। ਇਸ ਨੂੰ ਮਨਾਉਣ, ਲਿਖਣ ਅਤੇ ਕਹਿਣ ਵਿਚ ਆਪਣੀ ਹੱਤਕ ਸਮਝਦੇ ਹਾਂ। ਸਰਕਾਰੀ ਦਫਤਰਾਂ, ਸਰਕਾਰਾਂ ਨੇ ਇਸ ਨਾਲ ਬਹੁਤ ਗੱਦਾਰੀ ਕੀਤੀ ਹੈ, ਉਨ੍ਹਾਂ ਨੇ ਸਰਕਾਰੀ ਕਾਰਵਾਈ ਵਿਚੋਂ ਇਸ ਨੂੰ ਕੱਢ ਹੀ ਦਿੱਤਾ ਹੈ। ਕਿਸੇ ਵਿਰਲੇ ਵਿਰਲੇ ਨੂੰ ਹੀ ਯਾਦ ਹੋਏਗਾ ਕਿ ਸਾਡਾ ਸੰਮਤ ੨੦੬੧ ਜਾ ਰਿਹਾ ਹੈ ਅਤੇ ਮਹੀਨਾ ਮਾਘ ਦਾ ਜਾ ਰਿਹਾ ਹੈ। ਪੰਜਾਬੀ ਗਿਣਤੀ ਦੇ ਅੱਖਰ ਕਿਹੜੇ ਹਨ। ਪੰਜਾਬੀ ਦੇ ਲਿਖਾਰੀ, ਵਿਦਵਾਨ ਭੀ ਇਨਾਂ ਅੱਖਰਾਂ ਨੂੰ ਭੁਲਾ ਕੇ ਅੰਗਰੇਜ਼ੀ ਅੱਖਰ, ਸਾਲ, ਮਹੀਨੇ ਵਰਤਣ ਲੱਗ ਪਏ ਹਨ। ਪਰ ਉਹ ਅਖਵਾਉਂਦੇ ਪੰਜਾਬੀ ਦੇ ਵਫਾਦਾਰ ਹਨ। ਇਨ੍ਹਾਂ ਭਾਰਤੀਆਂ ਦੇ ਸਾਲ, ਮਹੀਨੇ, ਸਭਿਆਚਾਰ, ਬੋਲੀ ਧਰਮ ਨੂੰ ਪੂਰਾ ਖੋਰਾ ਲੱਗ ਰਿਹਾ ਹੈ।

ਸਾਨੂੰ ਕਿਸੇ ਨੂੰ ਯਾਦ ਚੇਤਾ ਹੀ ਨਹੀਂ ਕਿ ਸਾਡਾ ਸਾਲ ਕਦੋਂ ਚੜ੍ਹਦਾ ਹੈ, ਮਹੀਨਾ ਕਦੋਂ ਚੜ੍ਹਦਾ ਹੈ ? ਅਗਰ ਗੁਰਦੁਆਰਿਆਂ ਵਿਚ ਸੰਗਰਾਂਦ ਦਾ ਕਈ ਲਾਭਾਂ ਕਰਕੇ ਨਾ ਮਨਾਉਣਾ ਹੋਵੇ ਤਾਂ ਕਿਸੇ ਨੂੰ ਮਹੀਨਾ ਚੜ੍ਹਨ ਦਾ ਚਿੱਤ ਚੇਤਾ ਹੀ ਨਾ ਹੋਵੇ।

ਧਾਰਮਿਕ ਅਦਾਰੇ, ਭਾਰਤੀ ਪ੍ਰੇਮੀ ਭੀ ਇਸ ਬਾਰੇ ਚੁੱਪ ਹਨ। ਹੋ ਸਕਦਾ ਹੈ ਕਿ ਭਾਰਤ ਦੇ ਕਿਸੇ ਅਦਾਰੇ ਵਲੋਂ ਭਾਰਤ ਦਾ ਨਵਾਂ ਸਾਲ ਚੜ੍ਹਨ ਤੇ ਕਿਸੇ ਨੂੰ ਵਧਾਈ ਦਿਤੀ ਜਾਂਦੀ ਹੋਵੇ, ਜਸ਼ਨ ਮਨਾਏ ਜਾਂਦੇ ਹਣ, ਸ਼ੁਭ ਕਾਮਨਾਵਾਂ ਲਈਆਂ ਦਿੱਤੀਆਂ ਜਾਂਦੀਆਂ ਹੋਣ, ਨਵੇਂ ਸਾਲ ਦੇ ਕਾਰਡ ਭੇਜੇ ਜਾਂਦੇ ਹੋਣ, ਕੋਈ ਡਾਇਰੀ ਕੈਲੰਡਰ ਛਾਪੇ ਜਾਂਦੇ ਹੋਣ, ਇਸ ਸੰਮਤ ਦੇ ਸ਼ੁਰੂ ਦੇ ਇਤਿਹਾਸ ਬਾਰੇ ਜਾਣਕਾਰੀ ਦਿਤੀ ਜਾਂਦੀ ਹੋਵੇ। ਪਰ ਮੇਰੇ ਖਿਆਲ ਵਿਚ ਇਹੋ ਜਿਹਾ ਕਿਸੇ ਵਲੋਂ ਭੀ ਨਹੀਂ ਹੁੰਦਾ।

ਹਰ ਦੇਸ਼, ਹਰ ਕੌਮ, ਹਰ ਧਰਮ ਨੂੰ ਆਪਣੇ ਸ਼ੁਰੂ ਹੋਣ ਦੇ ਜਸ਼ਨਾਂ ਨੂੰ ਜ਼ਰੂਰ ਮਨਾਉਣਾ ਚਾਹੀਦਾ ਹੈ, ਕਿਉਂਕਿ ਹਰ ਇਕ ਪਿੱਛੇ ਮਹਾਨ ਘਟਨਾਵਾਂ, ਮਹਾਨ ਪਰਉਪਕਾਰ, ਮਹਾਨ ਸਰਬ ਕਲਿਆਣਕਾਰੀ ਕਾਰਜ ਹੋਏ ਹੁੰਦੇ ਹਨ। ਇਨ੍ਹਾਂ ਨੂੰ ਭੁੱਲਣਾ, ਯਾਦ ਨਾ ਕਰਨਾ ਬਹੁਤ ਮੰਦਭਾਗੀ ਗੱਲ ਹੈ ਅਤੇ ਆਪਣੇ ਆਪ ਨੂੰ ਅਤੇ ਮਹਾਨ ਹਸਤੀਆਂ ਦੇ ਇਤਿਹਾਸ ਨੂੰ ਖਤਮ ਕਰਨ ਵਾਲੀ ਗੱਲ ਹੈ।

ਇਹ ਸੰਨ ਕਿਸ ਦਾ ਹੈ, ਇਸ ਤੇ ਵਧਾਈ ਦੇਣਾ-ਲੈਣਾ ਕਿਤਨਾ ਕੁ ਸ਼ੁਭ ਹੈ, ਇਸ ਸਾਲ ਦੇ ਅਨੁਆਈਆਂ ਨੇ ਕਿਤਨੇ ਕੁ ਭਲਾਈ ਦੇ ਕੰਮ ਕੀਤੇ ਹਨ ਅਤੇ ਇਨ੍ਹਾਂ ਦੇ ਅਨੁਯਾਈਆਂ ਕਿਤਨੀ ਕੁ ਲੋਕ ਭਲਾਈ ਤੇ ਪਰਉਪਕਾਰ ਦੇ ਕੰਮ ਕੀਤੇ ਹਨ ਅਤੇ ਕਰ ਰਹੇ ਹਨ ? ਇਨ੍ਹਾਂ ਨੇ ਇਸ ਸੰਨ ਦੇ ਸ਼ੁਰੂ ਹੋਣ ਵਾਲੇ ਨਾਲ ਕੀ ਭਲਾਈ ਕੀਤੀ ਸੀ ? ਇਹ ਸਾਰਾ ਤੁਸੀਂ ਆਪ ਹੀ ਸੋਚਣਾ ਹੈ।

ਇਹ ਠੀਕ ਹੈ ਹਰ ਧਰਮ ਦਾ ਸਤਿਕਾਰ ਕਰਨਾ ਚਾਹੀਦਾ ਹੈ, ਹਰ ਸਭਿਆਚਾਰ ਬੋਲੀ ਨਾਲ ਪਿਆਰ ਕਰਨਾ ਚਾਹੀਦਾ ਹੈ... ਪਰ ਆਪਣੇ ਧਰਮ, ਸਭਿਆਚਾਰ ਬੋਲੀ ਨੂੰ ਸਮਰਪਤ ਹੋ ਕੇ। ਆਪਣੇ ਧਰਮ ਨੂੰ ਛਡ ਕੇ, ਸਭਿਆਚਾਰ ਨੂੰ ਤਿਆਗ ਕੇ ਬੋਲੀ ਨੂੰ ਵਿਸਾਰ ਕੇ ਹੋਰ ਕਿਸੇ ਦੇ ਸਭਿਆਚਾਰ, ਧਰਮ, ਬੋਲੀ ਦਾ ਸਤਿਕਾਰ ਹੋ ਹੀ ਨਹੀਂ ਸਕਦਾ।

ਇਸ ਨਾਲ ਸਬੰਧਤ ਗੱਲ ਤਾਂ ਨਹੀਂ, ਪਰ ਜਨਮ ਦਿਨ ਭੀ ਇਕ ਇਤਿਹਾਸਕ ਘਟਨਾ ਹੀ ਹੁੰਦੀ ਹੈ। ਇਸ ਬਾਰੇ ਇਥੇ ਥੋੜਾ ਜਿਹਾ ਜ਼ਿਕਰ ਕਰਨਾ ਚਾਹਾਂਗਾ—

ਦੁਨੀਆਂ ਵਿਚ ਧਾਰਮਿਕ, ਰਾਜਨੀਤਕ, ਸਮਾਜਿਕ ਹਸਤੀਆਂ ਬਹੁਤ ਜਸ਼ਨਾਂ ਨਾਲ ਫਜ਼ੂਲ ਖਰਚਾਂ ਨਾਲ ਆਪਣੇ ਜਨਮ ਦਿਨ ਮਨਾਉਂਦੀਆਂ ਹਨ ਤੋਹਫੇ ਲੈਂਦੀਆਂ ਹਨ, ਪਾਰਟੀਆਂ ਕਰਦੀਆਂ ਹਨ। ਪਰ ਜਿਹੜਾ ਮਹਾਨ ਹੋ ਕੇ ਭੀ, ਸਭ ਦਾ ਕਰਤਾ ਹੋ ਕੇ ਭੀ, ਤਾਕਤ ਵਿਚ ਹੁੰਦਾ ਹੋਇਆ ਭੀ ਇਹ ਆਪਣੇ ਜਨਮ ਦਿਨ ਨਾ ਮਨਾਵੇ ਆਪਣੇ ਜਨਮ ਦਿਨ ਦੀਆਂ ਮੁਬਾਰਕਾਂ ਨਾ ਲਵੇ ਅਤੇ ਉਨ੍ਹਾਂ ਨੂੰ ਵੱਡੀਆਂ ਤੋਂ ਵੱਡੀਆਂ ਹਸਤੀਆਂ, ਪ੍ਰਧਾਨ ਮੰਤਰੀ, ਰਾਸ਼ਟਰਪਤੀ, ਮੁਖ ਮੰਤਰੀ, ਧਰਮ ਅਚਾਰੀਆ ਭੀ ਜਨਮ ਦਿਨ ਤੇ ਵਧਾਈ ਦੇਣ ਤੋਂ ਸੰਕੋਚ ਕਰਨ ਤਾਂ ਉਹ ਕਿਤਨੇ ਮਹਾਨ ਹਨ— ਇਹ ਹਨ ਸਤਿਗੁਰੂ ਜਗਜੀਤ ਸਿੰਘ ਜੀ, ਇਹ ਸਨ ਸਤਿਗੁਰੂ ਪ੍ਰਤਾਪ ਸਿੰਘ ਜੀ। ਦੇਸ਼ ਬਿਦੇਸ਼ ਦੇ ਪ੍ਰਧਾਨ ਮੰਤਰੀ, ਰਾਸ਼ਟਰਪਤੀ, ਮੰਤਰੀ, ਧਰਮ ਅਚਾਰੀਏ, ਮਹਾਨ ਕਲਾਕਾਰ, ਫਿਲਾਸਫਰ, ਸਮਾਜਿਕ ਹਸਤੀਆਂ ਇਨ੍ਹਾਂ ਦਾ ਸਤਿਕਾਰ ਕਰਦੀਆਂ ਹਨ, ਦਰਸ਼ਨ ਕਰਕੇ ਧੰਨ ਭਾਗ ਸਮਝਦੀਆਂ ਹਨ ਅਤੇ ਹਰ ਖੇਤਰ ਦੇ ਲੋਗ ਇਨ੍ਹਾਂ ਦਾ ਸਤਿਕਾਰ ਕਰਦੇ ਹਨ। ਪਰ ਕੋਈ ਭੀ ਇਹ ਜੁਰੱਤ ਨਹੀਂ ਕਰ ਸਕਦਾ ਕਿ ਇਨ੍ਹਾਂ ਦੇ ਜਨਮ ਦਿਨ ਤੇ ਇਨ੍ਹਾਂ ਨੂੰ Happy Birthday ਕਹੇ, ਬੇਸ਼ਕ ਕਿਤਨਾ ਕਿਸੇ ਦਾ ਇਨ੍ਹਾਂ ਨਾਲ ਪਿਆਰ ਹੋਵੇ। ਕਿਤਨੀ ਅੱਛੀ ਅਤੇ ਮਹਾਨ ਪਿਰਤ ਹੈ ਇਹ। ਸਾਨੂੰ ਸਭ ਨੂੰ ਇਸ ਪਿਰਤ ਨੂੰ ਅਪਨਾਉਣਾ ਚਾਹੀਦਾ ਹੈ ਅਤੇ ਪਿਰਤ ਬਣੀ ਰਹਿਣ ਵਿਚ ਸਹਾਈ ਹੋਣਾ ਚਾਹੀਦਾ ਹੈ। ਪ੍ਰਧਾਨ ਮੰਤਰੀ ਸ. ਮਨਮੋਹਣ ਸਿੰਘ ਜੀ ਨੇ ਭੀ ਆਪਣੇ ਜਨਮ ਦਿਨ ਤੇ ਜਸ਼ਨ ਮਨਾਉਣ ਉੱਤੇ ਫਜ਼ੂਲ ਖਰਚੀ ਨੂੰ ਰੋਕਿਆ ਸੀ, ਬੇਸ਼ਕ ਉਨ੍ਹਾਂ ਦੇ ਸਹੀ ਜਨਮ ਦਿਨ ਦਾ ਪਤਾ ਨ ਹੋਣ ਕਰਕੇ ਭੀ ਇਕ ਕਾਰਨ ਸੀ।

ਸਿਆਣਿਆਂ, ਮਹਾਪੁਰਖਾਂ ਅਤੇ ਦਾਰਸ਼ਨਿਕਾਂ ਵਿਦਵਾਨਾਂ ਦੇ ਚਰਨਾਂ ਵਿਚ ਬੇਨਤੀ ਹੈ ਕਿ ਉਹ ਦੱਸਣ ਕਿਹੜਾ ਸਾਲ ਕਹਿਣਾ ਹੈ ਮੁਬਾਰਕ ? ਮੈਂ ਕਿਸੇ ਦੇ ਨਵੇਂ ਸਾਲ ਦੇ ਮਨਾਉਣ ਦੇ ਵਿਰੋਧ ਵਿਚ ਨਹੀਂ, ਪਰ ਆਪਣੇ ਆਪ ਨੂੰ ਮਿਟਾਉਣ, ਭੁਲਾਉਣ, ਆਪਣਾ ਸਾਲ ਨਾ ਮਨਾਉਣ ਦੇ ਪੂਰਾ ਵਿਰੋਧ ਵਿਚ ਹਾਂ। ਹਰ ਕੌਮ, ਹਰ ਧਰਮ, ਹਰ ਦੇਸ ਨੂੰ ਆਪਣਾ ਸਾਲ ਮਨਾਉਣਾ ਚਾਹੀਦਾ ਹੈ। ਆਪਣੇ ਧਰਮ ਵਿਚ ਪਰਪੱਕ ਰਹਿਕੇ, ਆਪਣੇ ਸਭਿਆਚਾਰ ਅਤੇ ਬੋਲੀ ਨੂੰ ਸਾਂਭ ਕੇ ਦੂਸਰੇ ਧਰਮਾਂ, ਸਭਿਆਚਾਰ ਅਤੇ ਬੋਲੀ ਦਾ ਸਤਿਕਾਰ ਕਰਨਾ ਚਾਹੀਦਾ ਹੈ। ਅਗਰ ਜਿਹੜਾ ਆਪਣੇ ਵਿਰਸੇ ਨੂੰ ਨਹੀਂ ਸਾਂਭਦਾ, ਸਭਿਆਚਾਰ, ਧਰਮ, ਬੋਲੀ ਨੂੰ ਗੁਆ ਬੈਠਦਾ ਹੈ ਉਹ ਅੱਜ ਭੀ ਗ਼ੁਲਾਮ ਹੈ, ਕੱਲ ਭੀ ਗੁਲਾਮ ਹੋਏਗਾ। ਉਹ ਵਫਾਦਾਰੀ ਕਿਸੇ ਨਾਲ ਭੀ ਨਹੀਂ ਨਿਭਾਏਗਾ। ਬੇਸ਼ਕ ਅਸੀਂ ਸਾਰੇ ਮਾਨਵ ਇਕ ਹਾਂ ਪਰ ਇਕ ਹੋਣ ਦੇ ਮੰਤਵ ਵਿਚ ਸਿਰਫ ਧਰਮ, ਸਭਿਆਚਾਰ ਅਤੇ ਬੋਲੀ ਹੀ ਸਹਾਈ ਹੋ ਸਕਦੇ ਹਨ।

ਅੰਗਰੇਜ਼ਾਂ ਨੇ, ਪੱਛਮੀ ਸਭਿਅਤਾ ਦੇ ਧਾਰਨੀਆਂ ਨੇ ਕਰੀਬ ੨੦੦ ਸਾਲ ਭਾਰਤ ਤੇ ਰਾਜ ਕੀਤਾ। ੧੦੦ ਸਾਲ ਕਰੀਬ ਪੰਜਾਬ ਤੇ ਕਾਬਜ਼ ਰਹੇ... ਕਿਸੇ ਨੇ ਭਾਰਤੀ ਸਭਿਆਚਾਰ, ਧਰਮ, ਬੋਲੀ ਨੂੰ ਨਹੀਂ ਅਪਣਾਇਆ; ਪਰ ਅਸੀਂ ਧੜਾਧੜ ਅਪਣਾਇਆ ਅਤੇ ਅਪਣਾ ਰਹੇ ਹਾਂ।

ਭਾਰਤੀ ਸਭਿਅਤਾ ਹੈ ਕਿ ਬਿਨਾ ਮਤਲਬ ਸਰੀਰ ਨੂੰ ਅੰਗਾਂ ਨੂੰ ਨੰਗਾ ਨਾ ਕੀਤਾ ਜਾਵੇ ਅਤੇ ਕੱਪੜਾ ਪਹਿਨਣ ਦਾ ਕੋਈ ਕਾਰਨ ਹੈ— ਪਰ ਪੱਛਮੀ ਕਲਚਰ ਹੈ ਕਿ ਅੰਗਾਂ ਦਾ ਵੱਧ ਤੋਂ ਵੱਧ ਪ੍ਰਦਰਸ਼ਨ ਕੀਤਾ ਜਾਵੇ ਕੱਪੜੇ ਘੱਟ ਤੋਂ ਘੱਟ ਪਾਏ ਜਾਣ।

ਭਾਰਤ ਦੇ ਹਰ ਰਸਾਲੇ, ਅਖਬਾਰ, ਪੁਸਤਕ ਉਪਰ ਭਾਰਤ ਦਾ ਸੰਮਤ, ਮਹੀਨਾ ਜ਼ਰੂਰ ਲਿਖਿਆ ਹੋਣਾ ਚਾਹੀਦਾ ਹੈ ਅਤੇ ਪੰਜਾਬੀ ਦੇ ਮੀਡੀਆ ਨੂੰ ਪੰਜਾਬੀ ਹਿੰਦਸੇ ਵਰਤੋਂ ਵਿਚ ਲਿਆਉਣੇ ਚਾਹੀਦੇ ਹਨ। ਅਨਗਹਿਲੀ ਅਤੇ ਲਾਪਰਵਾਹੀ ਕਰਨ ਕਰਕੇ ੫੭ ਸਾਲ ਪਿਛੋਂ ਸੰਨ ਸ਼ੁਰੂ ਹੋ ਕੇ ਸਾਰੀ ਦੁਨੀਆਂ ਵਿਚ ਮਨਾਇਆ ਜਾਣ ਲਗ ਪਿਆ ਹੈ ਅਤੇ ੫੭ ਸਾਲ ਪਹਿਲਾਂ ਸ਼ੁਰੂ ਹੋਇਆ ਸੰਨ ਮਿਟਣ ਵੱਲ ਨੂੰ ਹੋ ਤੁਰਿਆ ਹੈ। ਇਹ ਸਭ ਕੁਝ, ਸਾਰੇ ਆਪਣੇ ਆਪਣੇ ਥਾਈਂ ਲਾਪਰਵਾਹੀ, ਨੀਂਦ ਵਿਚ ਹੋਣ ਕਰਕੇ ਹੀ ਹੋਇਆ ਹੈ। ਥਾਂ ਪਰ ਥਾਂ ਸਾਰੇ ਜ਼ੁੰਮੇਵਾਰੀ ਨੂੰ ਸਮਝ ਕੇ ਲੋੜੀਂਦੀ ਕਾਰਵਾਈ ਕਰਨ।

# ਅਰਜੋਈ

*—ਜਥੇਦਾਰ ਮਨਜੀਤ ਸਿੰਘ ਦਿੱਲੀ*

ਸੱਚੇ ਪਾਤਸ਼ਾਹ ਗੁਰੂ ਜਗਜੀਤ ਸਿੰਘ ਜੀ,
ਤੇਰੇ ਚਰਨਾਂ ਤੇ ਆਸਥਾ ਬਣੀ ਰਹੇ।

ਜੋ ਬੱਝੀ ਏ ਡੋਰ ਵਿਸ਼ਵਾਸ ਵਾਲੀ,
ਢਿੱਲੀ ਹੋਵੇ ਨ ਸਦਾ ਹੀ ਤਣੀ ਰਹੇ।

ਪ੍ਰੀਤ ਲਗੀ ਜੋ ਪ੍ਰੀਤਮਾ ਨਾਲ ਤੇਰੇ
ਘਟ ਹੋਵੇ ਨ ਸਦਾ ਹੀ ਘਣੀ ਰਹੇ।

ਹੋਵੇ ਮਨ ਨਿਰਮਲ ਗੰਗਾ ਨੀਰ ਵਾਂਗੂ,
ਹਉਮੈ ਹੰਕਾਰ ਦੀ ਰਤਾ ਨ ਕਣੀ ਰਹੇ।

ਦੁਖ ਹਰਨ ਵਾਲੀ ਸੁਖ ਕਰਨ ਵਾਲੀ,
ਮੇਰੇ ਕੋਲ ਤੇਰੇ ਨਾਮ ਦੀ ਮਣੀ ਰਹੇ।

ਬਾਰਸ਼ ਬਖਸ਼ਸ਼ਾਂ ਰਹਿਮਤਾਂ ਤੇਰੀਆਂ ਦੀ,
ਬੰਦ ਹੋਵੇ ਨ ਕਿਣ-ਮਿਣ ਕਣੀ ਰਹੇ।

ਹੋਵੇ ਸੰਗ ਸਦਾ ਸੰਤਾਂ ਤੇਰਿਆਂ ਦਾ,
ਨਾਲ ਉਨ੍ਹਾਂ ਦੇ ਸਦਾ ਮਿਲਣੀ ਰਹੇ।

ਤੇਰੀ ਮਿੱਠੀ ਮੁਸਕਾਨ ਦੀ ਝਲਕ ਪ੍ਰੀਤਮ,
ਚਾਹਤ ਵੇਖਣ ਦੀ ਸਦਾ ਹੀ ਬਣੀ ਰਹੇ।

ਦੇਂਦਾ ਰਹੁ ਤੂੰ ਦਰਸ਼ਨ ਚਿਰਾਂ ਤੋੜੀ,
ਤੰਦਰੁਸਤੀ ਤੇਰੀ ਸਦਾ ਬਣੀ ਰਹੇ।

ਕਬਿਤ:

# ਮਿਸਤ੍ਰੀ ਵਰਿਆਮ ਸਿੰਘ ਪਿਆਸਾ

*—ਕਰਨੈਲ ਸਿੰਘ ਅਸਪਾਲ, ਕਰੀਵਾਲਾ*

ਕਵੀ ਏ ਪਿਆਸਾ ਇਹਨੂੰ ਕਵਿਤਾ ਦੀ ਪਿਆਸ ਰਹਿੰਦੀ,
ਕਵਿਤਾ ਦੇ ਖੇਤਰਾਂ 'ਚੋਂ ਅੱਗੇ ਪਿਆ ਲੰਘਦਾ।

ਕਵਿਤਾ ਦੇ ਲਫ਼ਜਾਂ ਨੂੰ ਇੱਟਾਂ ਵਾਂਙੂ ਚਿਣਦਾ ਏ,
ਕੋਈ ਨਹੀਂ ਸੁਆਲ ਪੈਂਦਾ ਕਾਫੀਏ ਦੇ ਤੰਗ ਦਾ।

ਆਪ ਵੀ ਏ ਗੁਰਸਿੱਖ ਸਿੱਖੀ ਪ੍ਰਚਾਰ ਕਰੇ,
ਕਵਿਤਾ ਦੇ ਰਾਹੀਂ ਦੱਸੇ ਸਿੱਖੀ ਵਾਲੇ ਢੰਗ ਦਾ।

ਸਿੱਖੀ ਦਸਮੇਸ਼ ਦੀ ਤੇ ਕਵਿਤਾ ਬਣਾਈ ਉਹਨੇ,
ਸਿੱਖ ਹੋਕੇ ਮੁੰਨੇ ਦਾੜ੍ਹੀ, ਬੜਾ ਉਹਨੂੰ ਛੰਡਦਾ।

ਬਹੁਤਾ ਨਹੀਂ ਪਸਾਰ ਇਹ ਰੱਖਦਾ ਹੈ ਲੋਕਾਂ ਵਿਚ,
ਡਾਂਗ ਤੇ ਹੈ ਡੇਰਾ ਇਸ ਫੱਕਰ ਨਿਸ਼ੰਗ ਦਾ।

ਗੁਰੂ ਜਗਜੀਤ ਨੂੰ ਧਿਆਏ ਅੱਠੇ ਪਹਿਰ ਇਹ,
ਉਸਦਿਆਂ ਰੰਗਾਂ ਵਿਚ ਮਨ ਪਿਆ ਰੰਗਦਾ।

ਦਾੜ੍ਹੀ ਕੇਸ ਰੱਖ ਪੂਰਾ ਪ੍ਰਪੱਕ ਸਿੱਖ ਵੀ ਏ,
ਨਹਾਉਣ, ਧੋਣ ਤੋਂ ਵੀ ਪਰ ਥੋੜ੍ਹਾ ਥੋੜ੍ਹਾ ਸੰਗਦਾ।

ਕਵਿਤਾ ਦੇ ਰਾਹੀਂ ਸਾਰੇ ਜਗ ਨੂੰ ਨਿਹਾਲ ਕਰੇ
ਇਹੋ 'ਅਸਪਾਲ' ਮੰਗ ਇਹਦੇ ਕੋਲੋਂ ਮੰਗਦਾ।

## ਜਲੰਧਰ ਵਿਚ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦਾ ਪ੍ਰਕਾਸ਼ ਪੁਰਬ

ਜਲੰਧਰ ਦੇ ਇਲਾਕੇ ਦੀ ਸਮੁੱਚੀ ਨਾਮਧਾਰੀ ਸੰਗਤ ਵਲੋਂ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ, ਲਾਡੋਵਾਲੀ ਰੋਡ ਜਲੰਧਰ ਵਿਚ ਬਸੰਤ ਪੰਚਮੀ ਵਾਲੇ ਦਿਨ ੧੩ ਫਰਵਰੀ ੨੦੦੫ ਐਤਵਾਰ ਨੂੰ ਪੂਰਨ ਉਤਸ਼ਾਹ ਅਤੇ ਸ਼ਰਧਾ ਨਾਲ ਮਨਾਇਆ ਗਿਆ। ਪ੍ਰੋਗਰਾਮ ਦਾ ਆਰੰਭ ਇਕ ਦਿਨ ਪਹਿਲਾਂ ਸ਼ਾਮ ਨੂੰ ਸ਼ਬਦ ਕੀਰਤਨ ਨਾਲ ਹੋ ਗਿਆ। ਬਹੁਤ ਰੀਝ ਨਾਲ ਤਾਜ਼ੇ ਖੁਸ਼ਬੂਦਾਰ ਫੁਲਾਂ ਦੁਆਰਾ ਸਜਾਏ ਸਟੇਜ ਉਤੇ ਸਤਿਗੁਰੂ ਜੀ ਦਾ ਪਾਲਕੀ ਵਿਚ ਸਸ਼ੋਭਤ ਆਸਨ ਜਗਮਾਉਂਦੀਆਂ ਰੋਸ਼ਨੀਆਂ ਨਾਲ ਸ਼ੋਭਾ ਪਾ ਰਿਹਾ ਸੀ। ਨਾਮਧਾਰੀ ਧਰਮਸਾਲਾ ਦਾ ਹਾਲ ਜਿਵੇਂ ਤਾਰਿਆਂ ਜੜਿਆ ਅੰਬਰ ਹੋਵੇ ਅਤੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸੰਤ ਬਲਬੀਰ ਸਿੰਘ ਜਗਦੀਸ਼ ਸਿੰਘ ਦੀ ਰਹਿਨੁਮਾਈ ਵਿਚ ਆਰੰਭ ਹੋਇਆ। ਹਾਰਮੋਨੀਅਮ ਦੀ ਜੋੜੀ, ਦਿਲਰੁਬਾ ਸਾਜ਼, ਤਬਲਿਆਂ ਦੀਆਂ ਦੋ ਜੋੜੀਆਂ ਨਾਲ ਰਾਗੀ ਸਿੰਘ, ਭੈਣੀ ਸਾਹਿਬ ਵਿਚ ਗਾਈਆਂ ਜਾਂਦੀਆਂ ਸ਼ਬਦ ਰੀਤਾਂ ਅਤੇ ਪ੍ਰਮਾਣਾਂ ਸਹਿਤ ਸਤਿਗੁਰੂ ਰਾਮ ਸਿੰਘ ਜੀ ਆਗਮਨ ਦੀ ਖੁਸ਼ੀ ਦੇ ਸ਼ਬਦ ਅਤੇ ਉਹਨਾਂ ਦੇ ਵਿਛੋੜੇ ਵਿਚ ਬ੍ਰਿਹੋਂ ਦੇ ਸ਼ਬਦਾਂ ਨੂੰ ਸੁਰਾਂ ਵਿਚ ਰੂਪਮਾਨ ਕਰ ਰਹੇ ਸਨ। ਰਾਗਾਂ ਤਾਲਾਂ ਦੇ ਅਭਿਆਸੀ ਕਲਾਕਾਰ, ਸੁਖਦੇਵ ਸਿੰਘ, ਗੁਰਿੰਦਰ ਸਿੰਘ ਮਣੀ, ਮਨਰਾਜ ਸਿੰਘ, ਸੰਤੋਖ ਸਿੰਘ, ਸੁਰਿੰਦਰ ਸਿੰਘ, ਗੁਰਮੀਤ ਸਿੰਘ, ਬਲਵਿੰਦਰ ਸਿੰਘ, ਪ੍ਰਭਜੋਤ ਸਿੰਘ, ਗੁਰਰਤਨ ਸਿੰਘ, ਬਲਵੰਤ ਸਿੰਘ ਆਦਿ ਨੇ ਤਿੰਨ ਘੰਟੇ ਰਸ ਭਿੰਨਾ ਕੀਰਤਨ ਕੀਤਾ। ਬਸੰਤ ਦੀ ਵਾਰ ਗਾਇਣ ਉਪਰੰਤ ੧੨ ਪਾਠਾਂ ਦੇ ਭੋਗ ਪਾਏ ਗਏ।

ਪਾਠਾਂ ਦੇ ਭੋਗਾਂ ਬਾਦ ਨਾਲ ਹੀ ਮੁੜ ਦੀਵਾਨ ਦਾ ਆਰੰਭ ਹੋ ਗਿਆ। ਜਥੇਦਾਰ ਹਜ਼ਾਰਾ ਸਿੰਘ ਜੀ ਨੇ ਕਥਾ ਕਰਦਿਆਂ ਸ਼ਬਦਾਂ ਦੀ ਵਿਆਖਿਆ ਕਰਦਿਆਂ ਸਤਿਗੁਰੂ ਰਾਮ ਸਿੰਘ ਜੀ ਦੇ ਇਤਿਹਾਸ ਨੂੰ ਸੁੰਦਰ ਸ਼ਬਦਾਂ ਵਿਚ ਸੰਗਤਾਂ ਅਗੇ ਰਖਿਆ। ਸੰਤ ਸੰਤੋਖ ਸਿੰਘ ਦਿਲਰੁਬਾ ਵਾਦਕ ਨੇ ਸ਼ਬਦ ਗਾਇਨ ਕੀਤਾ। ਜਥੇਦਾਰ ਹਜ਼ਾਰਾ ਸਿੰਘ ਦੇ ਸ਼ਾਗਿਰਦ ਜਲੰਧਰ ਦੇ ਨੌਜਵਾਨ ਜਥੇਦਾਰ ਸੁਰਿੰਦਰ ਸਿੰਘ ਛਿੰਦਾ ਨੇ ਨੌਜੁਆਨਾ ਦੇ ਜਥੇ ਨਾਲ ਰਸ ਭਰਪੂਰ ਹੱਲੇ ਦੇ ਦੀਵਾਨ ਵਿਚ ਸਤਿਗੁਰੂ ਜੀ ਦਾ ਸੰਪੂਰਨ ਇਤਿਹਾਸ ਅਤੇ ਜੀਵਨ ਸਿਖਿਆਵਾਂ ਅਤੇ ਹੁਕਮਾਂ ਨੂੰ ਲੜੀਵਾਰ ਬਿਆਨ ਕੀਤਾ। ਪ੍ਰਸਿਧ ਰਾਗੀ ਸੰਤ ਬਲਬੀਰ ਸਿੰਘ ਮੌਜੀ ਹੋਰਾਂ ਵੀ ਹੱਲੇ ਦੇ ਦੀਵਾਨ ਦੁਆਰਾ ਗੁਰ ਉਪਦੇਸ਼ ਸਰਵਨ ਕਰਾਇਆ। ਹੱਲੇ ਦੇ ਦੀਵਾਨਾਂ ਵਿਚ ਮੁਖ ਦੀਵਾਨ ਜਥੇਦਾਰ ਮਨਜੀਤ ਸਿੰਘ ਦਿਲੀ ਵਾਲਿਆਂ ਨੇ ਲਾਇਆ। ਜਥੇਦਾਰ ਮਨਜੀਤ ਸਿੰਘ ਬਚਪਣ ਤੋਂ ਹੀ ਸ਼ਾਸਤਰੀ ਸੰਗੀਤ ਦੀ ਸਿਖਿਆ ਸ੍ਰੀ ਜੀਵਨ ਨਗਰ ਵਿਚ ਪ੍ਰਾਪਤ ਕਰਦੇ ਰਹੇ ਹਨ। ਆਪ ਨੇ ਪੰਡਿਤ ਮਹਾਂਦੇਵ ਕੱਥਕ ਪਾਸੋਂ ਵੀ ਸਿਖਿਆ ਲਈ ਹੈ ਅਤੇ ਨਾਮਧਾਰੀ ਪੰਥ ਦੇ ਪ੍ਰਸਿਧ ਕਲਾਕਾਰ ਉਸਤਾਦ ਹਰਭਜਨ ਸਿੰਘ ਦੇ ਛੋਟੇ ਭਰਾਤਾ ਹਨ। ਹੱਲੇ ਦੇ ਦੀਵਾਨ ਦਾ ਅਭਿਆਸ ਦਿੱਲੀ ਦੇ ਪ੍ਰਸਿਧ ਜਥੇਦਾਰ ਸੇਵਾ ਸਿੰਘ ਜੀ ਦੀ ਅਗਵਾਈ ਵਿਚ ਕਰ ਰਹੇ ਹਨ। ਸੋ ਜਥੇਦਾਰ ਮਨਜੀਤ ਸਿੰਘ ਜੀ ਨੇ ਸੁਰ-ਤਾਲ ਉਚਾਰਨ, ਗੁਰਬਾਣੀ-ਇਤਿਹਾਸ ਅਤੇ ਰੀਤਾਂ ਧਾਰਨਾਂ, ਵਿਚਾਰ ਅਤੇ ਵਿਆਖਿਆ ਸਾਰੇ ਪਖਾਂ ਤੋਂ ਸਮਤੋਲ ਰਖ ਕੇ ਦੋ ਘੰਟੇ ਦੀਵਾਨ ਲਾਇਆ ਜਿਸਦਾ ਬਹੁਤ ਪ੍ਰਭਾਵ ਪਿਆ।

ਹੁਣ ਕਵਿਤਾਵਾਂ ਦਾ ਦੌਰ ਸ਼ੁਰੂ ਹੋਇਆ। ਪਹਿਲਾਂ ਸੰਤ ਚੰਨਣ ਸਿੰਘ ਜੀ ਨੇ ਤਰਨੁਮ ਵਿਚ ਇਕ ਦੋ ਕਵਿਤਾਵਾਂ ਪੜ੍ਹੀਆਂ ਫੇਰ ਸਟੇਜ ਸੰਭਾਲੀ ਬਜ਼ੁਰਗ ਉਸਤਾਦ ਕਵੀ ਸ. ਸੰਤੋਖ ਸਿੰਘ ਸਫਰੀ ਨੇ। ਉਹਨਾਂ ਭੂਮਕਾ ਦੇ ਸ਼ਬਦਾਂ ਵਿਚ ਸਮੇਂ ਨੂੰ ਬੰਨ ਲਿਆ ਅਤੇ ਕਵਿਤਾ ਪੜ੍ਹਣ ਲਈ ਪੇਸ਼ ਕੀਤਾ ਪ੍ਰਸਿਧ ਕਵੀ ਤੂਲੀ ਫਕੀਰ ਚੰਦ ਨੂੰ ਜੋ ਨਾਮਧਾਰੀ ਸਟੇਜਾਂ ਤੇ ਵਡਿਆਂ ਵਡਿਆਂ ਮੇਲਿਆਂ ਤੇ ਜੱਸ ਖਟਦੇ ਰਹੇ ਹਨ। ਉਹਨਾਂ ਆਪਣੇ ਸ਼ਰਧਾਮਈ ਜੁਸ਼ੀਲੇ ਅੰਦਾਜ਼ ਵਿਚ ਹੋਰ ਕਵਿਤਾਵਾਂ ਤੋਂ ਇਲਾਵਾ ਸੰਗਤ ਦੀ ਮੰਗ ਤੇ ਆਪਣੀ ਸਦਾਬਹਾਰ ਰਚਨਾ 'ਹੋਲਿਆਂ ਮਹੱਲਿਆਂ ਤੇ ਯੱਗਾਂ 'ਚ ਫਕੀਰ ਚੰਦਾ ਭੌਲਾ ਜਿਹਾ ਪੈਂਦਾ ਮੈਨੂੰ ਚੀਨੀ ਅਸਵਾਰ ਦਾ' ਸੁਣਾ ਕੇ ਸੰਗਤ ਨੂੰ ਗੁਰੂ ਚਰਨਾਂ ਨਾਲ ਜੋੜ ਦਿਤਾ। ਬੈਂਤਾਂ ਦੇ ਬਾਦਸ਼ਾਹ ਸੰਤੋਖ ਸਿੰਘ ਸਫਰੀ ਹੋਰਾਂ ਆਪ ਵੀ ਕਈ ਰਚਨਾਵਾਂ ਸੁਣਾਈਆਂ। ਆਪਣੇ ਚੌਮਿਸਰਿਆਂ ਰਾਹੀਂ ਉਹਨਾਂ ਸਾਬਤ ਕੀਤਾ ਕਿ ਉਹ ਬੁੱਢੇ ਨਹੀਂ ਇਕ ਨੌਜਵਾਨ ਦਿਲ ਤੇ ਸਰੀਰ ਵਾਲੇ ਹਨ। ਸ਼ਹੀਦੀ ਜੋਸ਼ ਅਤੇ ਵੈਰਾਗ ਵਿਚ ਭਰੀਆਂ ਸੰਗਤਾਂ ਨੇ ਭਰਪੂਰ ਦਾਦ ਦਿੱਤੀ।

ਹੁਣ ਵਾਰੀ ਆ ਗਈ ਬੀਬੀਆਂ ਦੀ। ਪਹਿਲਾਂ ਬੀਬੀ ਅਮਰਜੋਤ ਕੌਰ ਅਤੇ ਬੀਬੀ ਜਸਬੀਰ ਕੌਰ ਨੇ ਰਲਕੇ ਇਕ ਸ਼ਬਦ ਪੜ੍ਹਿਆ। ਫਿਰ ਬੀਬੀ ਸਤਨਾਮ ਕੌਰ ਨੇ ਸਤਿਗੁਰੂ ਜੀ ਦੇ ਆਗਮਨ ਦੀ ਖੁਸ਼ੀ ਵਿਚ ਸ਼ਬਦ ਕੀਰਤਨ ਕੀਤਾ। ਤਬਲੇ ਤੇ ਸੰਗਤ ਸੰਤ ਮਨਰਾਜ ਸਿੰਘ ਨੇ ਕੀਤੀ।

ਅੰਤ ਉਤੇ ਸੰਤ ਜਗਦੀਸ਼ ਸਿੰਘ ਵਰਿਆਮ ਨੇ ੧੦ ਘੰਟੇ ਚਲੇ ਦੀਵਾਨ ਨੂੰ ਸਮੇਟਦਿਆਂ ਆਪਣੇ ਅੰਦਾਜ਼ ਵਿਚ ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਤਕ ਸਤਿਗੁਰੂ ਜੀ ਦੇ ਉਪਕਾਰਾਂ ਨੂੰ ਯਾਦ ਕੀਤਾ। ਸੂਬਾ

ਜੁਗਿੰਦਰ ਸਿੰਘ ਜੀ ਨੇ ਆਈਆਂ ਸੰਗਤਾਂ ਅਤੇ ਕਲਾਕਾਰਾਂ, ਰਾਗੀਆਂ, ਜਥੇਦਾਰਾਂ ਕਵੀਆਂ ਅਤੇ ਸਭ ਮਹਾਂਪੁਰਖਾਂ ਦਾ ਧੰਨਵਾਦ ਕੀਤਾ। ਸੂਬਾ ਸੁਰਜੀਤ ਸਿੰਘ ਕੁਤਬੇਵਾਲ, ਸੂਬਾ ਜਸਬੀਰ ਸਿੰਘ ਪੱਦੀ ਖਾਲਸਾ, ਸੂਬਾ ਸੁਖਵਿੰਦਰ ਸਿੰਘ ਕਰਤਾਰਪੁਰ, ਸ: ਗੁਰਦੀਪ ਸਿੰਘ ਪ੍ਰਧਾਨ ਪੰਜਾਬ ਕਾਨੂੰਗੋ ਐਸੋਸੀਏਸ਼ਨ ਵੀ ਹਾਜਰ ਸਨ।

ਸਵੇਰ ਤੋਂ ਹੀ ਲੰਗਰ ਚਲਦਾ ਰਿਹਾ। ਕੜਾਹ ਪ੍ਰਸ਼ਾਦ ਖੀਰ, ਪ੍ਰਸ਼ਾਦੇ ਦਾਲਾ ਭਾਜਾ ਦੇ ਖੁਲੇ ਗੱਫੇ ਵਰਤੀਂਦੇ ਰਹੇ।

*—ਬਲਦੇਵ ਮਾਧੋਪੁਰੀ*

## ਸਾਹਿਤ ਸਭਾ ਦਸੂਹਾ-ਗੜ੍ਹਦੀਵਾਲਾ ਦਾ ਸਾਲਾਨਾ ਸਮਾਗਮ

ਬੀਤੇ ਦਿਨ ਸਾਹਿਤ ਸਭਾ ਦਸੂਹਾ-ਗੜ੍ਹਦੀਵਾਲਾ ਰਜਿ: ਨੇ ਇਸ ਵਰ੍ਹੇ ਦਾ ਸਾਲਾਨਾ ਸਮਾਗਮ ਸ.ਸ.ਸ. ਸਕੂਲ ਦਸੂਹਾ ਵਿਖੇ ਸਿਲਵਰ ਜੁਬਲੀ ਸਮਾਰੋਹ ਦੇ ਰੂਪ ਵਿਚ ਮਨਾਇਆ। ਇਸ ਦੀ ਪ੍ਰਧਾਨਗੀ ਨਾਮਵਰ ਵਿਦਵਾਨ ਪ੍ਰੋ. ਪਿਆਰਾ ਸਿੰਘ ਭੋਗਲ, ਸਥਾਨਿਕ ਸਮਾਜ ਸੇਵੀ ਸ. ਜਗਦੀਸ਼ ਸਿੰਘ ਸੋਹੀ, ਪ੍ਰਿੰਸੀਪਲ ਪ੍ਰਮਿੰਦਰ ਸਿੰਘ ਸਹੋਤਾ, ਮਾਸਟਰ ਸੋਹਣ ਲਾਲ ਪ੍ਰਾਸ਼ਰ ਅਤੇ ਸਭਾ ਦੇ ਪ੍ਰਧਾਨ ਜਰਨੈਲ ਸਿੰਘ ਘੁੰਮਣ ਨੇ ਸਾਂਝੇ ਤੌਰ ਤੇ ਕੀਤੀ। ਚਾਰ ਭਾਗਾਂ ਵਿਚ ਵੰਡੇ ਇਸ ਸਮਾਗਮ ਦਾ ਪਹਿਲਾ ਭਾਗ ਸਭਾ ਦੀਆਂ ਪਿਛਲੇ ੨੫ ਵਰ੍ਹਿਆਂ ਦੀਆਂ ਗਤੀਵਿਧੀਆਂ ਨੂੰ ਦਰਸਾਉਂਦੇ ਇਕ ਫੋਲਡਰ ਨੂੰ ਰੀਲੀਜ਼ ਕਰਨਾ ਸੀ, ਜਿਸ ਨੂੰ ਉੱਘੇ ਵਿਦਵਾਨ ਪ੍ਰਿੰਸੀਪਲ ਚੰਨਣ ਸਿੰਘ ਸੈਫ਼ ਨੇ ਰੀਲੀਜ਼ ਕੀਤਾ। ਦੂਜਾ ਭਾਗ ਕਵੀ ਦਰਬਾਰ ਵਜੋਂ ਅਜੋਯਤ ਸੀ, ਜਿਸ ਵਿਚ ਗੁਰਬਚਨ ਸ਼ੀਸ਼ਾ, ਸੁਰਿੰਦਰ ਨੇਕੀ, ਅਜੀਬ ਦਿਵੇਦੀ, ਐਡਵੋਕੇਟ ਕਿਰਨ ਵਾਸਣ, ਸ਼ਵਿੰਦਰ ਸਿੰਘ ਅਮਰ, ਕਰਤਾਰ ਸਿੰਘ ਦੁਖੀ, ਪੰਮਦੀਪ, ਅਜਮੇਰ ਕੰਧਾਲਾ, ਦੇਵਰਾਜ ਮਸਤਾਨਾ, ਬਲਦੇਵ ਰਾਜ ਬਡਿਆਲ, ਐਸ.ਐਸ. ਰਾਜੂ, ਮੋਹਣ ਸਿੰਘ ਲੇਹਲ, ਤਰਸੇਮ ਸਿੰਘ ਸਫ਼ਰੀ ਆਦਿ ਕਵੀਆਂ ਨੇ ਆਪਣੀਆਂ ਨਵੀਆਂ ਰਚਨਾਵਾਂ ਸੁਣਾਈਆਂ। ਸਮਾਗਮ ਦੇ ਤੀਸਰੇ ਤੇ ਅਹਿਮ ਭਾਗ ਵਿਚ ਨਵਚੇਤਨਾ ਕਲਾ ਮੰਚ ਬਿਆਸ ਵਲੋਂ ਪੇਸ਼ ਕੀਤੇ ਗਏ, ਦੋ ਨਾਟਕ ਸਨ — 'ਇਕ ਅੰਨ੍ਹਾ ਇਕ ਕੋੜ੍ਹੀ' ਅਤੇ 'ਮਿੱਟੀ ਰੁਦਨ ਕਰੇ' ਇਹਨਾਂ ਦੀ ਪੇਸ਼ਕਾਰੀ ਕਰਨ ਤੋਂ ਪਹਿਲਾਂ ਮੰਚ ਦੇ ਨਿਰਦੇਸ਼ਕ ਸ੍ਰੀ ਹੰਸਾ ਸਿੰਘ ਨੇ ਹਾਜ਼ਰ ਦਰਸ਼ਕਾਂ ਅਤੇ ਵਿਸ਼ੇਸ਼ ਕਰਕੇ ਸੀਨੀਅਰ ਵਿਦਿਆਰਥੀਆਂ ਨੂੰ ਮੁਖਾਤਿਬ ਹੁੰਦਿਆਂ ਕਿਹਾ ਕਿ ਨਾਟਕਾਂ ਅੰਦਰਲਾ ਸੁਨੇਹਾ, ਕੇਵਲ ਦੇਖਣ-ਮਾਨਣ ਤੱਕ ਸੀਮਤ ਨਾ ਰੱਖਿਆ ਜਾਏ, ਸਗੋਂ ਬੇਰੁਜਗਾਰੀ, ਨਸ਼ਾਖੋਰੀ ਆਦਿ ਅਨੇਕਾਂ ਸਮਾਜਿਕ ਅਲਾਮਤਾਂ ਤੋਂ ਬਚ-ਬਚਾਅ ਕਰਨ ਲਈ, ਇਸ ਨੂੰ ਚਿੰਤਨ ਦਾ ਵਿਸ਼ਾ ਬਣਾਇਆ ਜਾਏ।

ਸਮਾਗਮ ਦਾ ਚੌਥਾ ਭਾਗ ਪਿਛਲੇ ੨੫ ਵਰ੍ਹਿਆਂ ਤੋਂ ਸਾਹਿਤ ਸਭਾ ਦੀ ਜਨਰਲ ਸਕੱਤਰੀ ਦਾ ਕਾਰਜ-ਭਾਗ ਸੰਭਾਲਦੇ ਆਏ ਮਾ. ਲਾਲ ਸਿੰਘ ਨੂੰ ਸਨਮਾਨਤ ਕਰਨ ਦਾ ਸੀ। ਉਨ੍ਹਾਂ ਨੂੰ ਸ਼ਾਲ ਅਤੇ ਮੋਮੈਂਟੋ ਦੇ ਕੇ ਸਨਮਾਨ-ਚਿੰਨ ਭੇਟ ਕਰਨ ਵਾਲਿਆਂ ਵਿਚ ਪ੍ਰਧਾਨਗੀ ਮੰਡਲ ਤੋਂ ਇਲਾਵਾ ਫ਼ਰੀਡਮ ਫ਼ਾਈਟਰ ਕਾ. ਜੋਗਿੰਦਰ ਸੱਗਲ ਪੰਜਾਬ ਪੈਨਸ਼ਨਰਜ਼ ਐਸੋਸੀਏਸ਼ਨ ਦੀ ਦਸੂਹਾ ਇਕਾਈ ਦੇ ਪ੍ਰਧਾਨ ਸ੍ਰ. ਜੋਗਾ ਸਿੰਘ, ਕਹਾਣੀਕਾਰ ਪੰਮੀ ਦਿਵੇਦੀ, ਉੱਘੇ ਰੈਸਲਿੰਗ ਕੋਚ ਸ੍ਰ. ਦਲਜੀਤ ਸਿੰਘ, ਸੇਵਾ ਮੁਕਤ ਪ੍ਰੋ: ਅਜੀਤ ਸਿੰਘ ਸੈਣੀ, ਲੋਕ-ਗਾਇਕ ਮਨਜੀਤ ਸਿੰਘ ਸੈਣੀ ਅਤੇ ਰਾਮ ਸਿੰਘ ਰਾਮੀ, ਸੀ.ਪੀ. ਆਈ ਦਸੂਹਾ ਇਕਾਈ ਦੇ ਸਕੱਤਰ ਜ. ਜਗਤਾਰ ਸਿੰਘ ਅਤੇ ਸਭਾ ਦੇ ਹਾਜ਼ਰ ਮੈਂਬਰ ਸ਼ਾਮਿਲ ਸਨ।

ਸਭਾ ਦੇ ਇਸ ੨੫ਵੇਂ ਵਰ੍ਹੇ ਦੇ ਸਮਾਗਮ ਵਿਚ ਮੌਲਵੀ ਗੁਲਾਮ ਰਸੂਲ ਅਤੇ ਪ੍ਰੋ. ਦੀਦਾਰ ਦੀ ਯਾਦ ਦੇ ਨਾਲ ਨਾਲ ਉੱਘੇ ਸ਼ਾਇਰ ਪ੍ਰੀਤਮ ਸਿੰਘ ਪੰਛੀ, ਮਾਰਕਸੀ ਚਿੰਤਕ ਡਾ: ਕੇਸਰ ਸਿੰਘ ਕੇਸਰ ਡਾਇਰੈਕਟਰ ਯੁਵਕ ਭਲਾਈ ਡਾ: ਦਲਜੀਤ ਸਿੰਘ, ਕਹਾਣੀਕਾਰ ਦਲਬੀਰ ਚੇਤਨ ਅਤੇ ਸੁਨਾਮੀ ਲਹਿਰਾਂ ਦੇ ਲਹਿਰ ਦਾ ਸ਼ਿਕਾਰ ਹੋਏ ਲੱਖਾਂ ਲੋਕਾਂ ਦੀ ਸਿਮਰਤੀ ਵੀ ਸ਼ਾਮਿਲ ਸੀ।

ਪ੍ਰੋਗਰਾਮ ਦੀ ਸਟੇਜ ਦੀ ਕਾਰਵਾਈ ਪ੍ਰੋ. ਬਲਦੇਵ ਸਿੰਘ ਬੱਲੀ ਅਤੇ ਸ਼ਾਇਰ ਨਵਤੇਜ ਗੜ੍ਹਦੀਵਾਲਾ ਨੇ ਬਾਖ਼ੂਬੀ ਨਿਭਾਈ।

*—ਜਰਨੈਲ ਸਿੰਘ ਘੁੰਮਣ*

## ਬਾਲਿਆਂਵਾਲੀ ਵਿਖੇ ਹਾਸ ਵਿਅੰਗ ਕਵੀ ਦਰਬਾਰ

ਪਿਛਲੇ ਦਿਨੀਂ ਪੇਂਡੂ ਸਾਹਿਤ ਸਭਾ ਬਾਲਿਆਂਵਾਲੀ (ਬਠਿੰਡਾ) ਵੱਲੋਂ ਮਾਲਵੇ ਦੇ ਪ੍ਰਸਿੱਧ ਕਵੀਸ਼ਰ ਮਾਘੀ ਸਿੰਘ ਗਿੱਲ ਦੀ ਯਾਦ ਵਿੱਚ ਹਾਸ ਵਿਅੰਗ ਕਵੀ ਦਰਬਾਰ ਕਰਵਾਇਆ ਗਿਆ। ਜਿਸ ਵਿੱਚ ਦੂਰੋਂ ਨੇੜਿਉਂ ਉੱਘੇ ਕਵੀਆਂ ਨੇ ਭਾਗ ਲਿਆ, ਜਿਨ੍ਹਾਂ ਵਿੱਚ ਹਰੀ ਸਿੰਘ ਦਿਲਵਰ, ਪ੍ਰਿੰ. ਨਵਰਾਹੀ ਘੁਗਿਆਣਵੀ, ਗੁਰਚਰਨ ਸਿੰਘ ਗਿੱਲ, ਬਨਾਰਸੀ ਦਾਸ ਸ਼ਾਸਤਰੀ, ਬਿੱਕਰ ਸਿੰਘ ਆਜ਼ਾਦ, ਹਰਦੀਪ ਢਿੱਲੋਂ, ਜਗਸਰੀ ਵਿਯੋਗੀ ਦੇ ਨਾਂ ਵਰਣਯੋਗ ਹਨ। ਸਮਾਗਮ ਦੇ ਮੁੱਖ ਮਹਿਮਾਨ ਸ੍ਰੀ ਜੈਪਾਲ ਸਿੰਘ ਪੀ. ਸੀ. ਐਸ. ਐਸ ਡੀ. ਐਸ. ਰਾਮਪੁਰਾ ਫੂਲ ਸਨ, ਬ੍ਰਿਗੇਡੀਅਰ ਬੰਤ ਸਿੰਘ ਵਿਸ਼ੇਸ਼ ਮਹਿਮਾਨ , ਗੁਰਦੇਵ ਖੋਖਰ ਪ੍ਰਧਾਨ ਸਨ। ਸਭ ਨੇ ਸਮਾਗਮ ਦੀ ਤਾਰੀਫ਼ ਕੀਤੀ ਅਤੇ ਪੇਂਡੂ ਸਾਹਿਤ ਸਭਾ ਬਾਲਿਆਂਵਾਲੀ ਦੇ ਉੱਦਮ ਦੀ ਸ਼ਲਾਘਾ ਕੀਤੀ। ਸਟੇਜ ਸਕੱਤਰ ਦੇ ਫ਼ਰਜ਼ ਸੁਖ਼ਦਰਸ਼ਨ ਗਰਗ ਨੇ ਨਿਭਾਏ। ਸਰੋਤਿਆਂ ਵਿੱਚ ਗੁਰਦੇਵ ਸਿੰਘ ਭੋਰਾ, ਜਸਪਾਲ ਮਾਨਖੇੜਾ ਤੇ ਰਣਬੀਰ ਰਾਜਾ ਵੀ

ਹਾਜ਼ਰ ਹਨ। ਆਕਾਸ਼ਬਾਣੀ ਬਠਿੰਡਾ ਨੇ ਪ੍ਰੋਗਰਾਮ ਦੀ ਰੀਕਾਰਡਿੰਗ ਕੀਤੀ। ਐੱਸ. ਡੀ. ਐੱਮ. ਸਾਹਿਬ ਨੇ ਪ੍ਰਭਾਵਸ਼ਾਲੀ ਭਾਸ਼ਣ ਵੀ ਦਿੱਤਾ ਤੇ ਆਪਣੀ ਲਿਖੀ ਕਵਿਤਾ ਵੀ ਸੁਣਾਈ। ਉਨ੍ਹਾਂ ਨੇ ਹੀ ਸ. ਦਿਲਵਰ ਅਤੇ ਨਵਰਾਹੀ ਘੁਗਿਆਣਵੀ ਦੀ ਉਚੇਚ ਤੌਰ ਤੇ ਪ੍ਰਸੰਸਾ ਕੀਤੀ। ਸਮੁੱਚੇ ਤੌਰ ਤੇ ਸਮਾਗਮ ਬਹੁਤ ਸਫਲ ਸੀ। ਸਭਾ ਦੇ ਪ੍ਰਧਾਨ ਜੀਤ ਸਿਘ ਚਹਿਲ ਨੇ ਕਵੀਆਂ ਅਤੇ ਸਹਿਯੋਗੀਆਂ ਦਾ ਧੰਨਵਾਦ ਕੀਤਾ।

*ਸੁਖਦਰਸ਼ਨ ਗਰਗ*
*ਜਨਰਲ ਸਕੱਤਰ, ਪੇਂਡੂ ਸਾਹਿਤ ਸਭਾ,*
*ਬਾਲਿਆਂਵਲੀ, ਜ਼ਿਲ੍ਹਾ ਬਠਿੰਡਾ।*

## ਬੀਬੀ ਜਸਵੀਰ ਕੌਰ ਦਿੱਲੀ ਦਾ ਦੇਹਾਂਤ

ਸੰਤ ਹਰਬੰਸ ਸਿੰਘ ਝੰਗੀ ਵਾਲੇ ਨਾਮਧਾਰੀ ਕਾਲੋਨੀ ਦਿੱਲੀ ਵਾਲਿਆਂ ਦੇ ਘਰੋਂ ਬੀਬੀ ਜਸਬੀਰ ਕੌਰ ਪਿਛਲੇ ਦਿਨੀਂ ਸਦੀਵੀ ਵਿਛੋੜਾ ਦੇ ਗਏ ਸਨ।

ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਮਿਤੀ ੩੦ ਦਸੰਬਰ ੨੦੦੪ ਨੂੰ ਗੁਰਦੁਆਰਾ ਨਾਮਧਾਰੀ ਰਮੇਸ਼ ਨਗਰ ਵਿਚ ਪਾਇਆ ਗਿਆ।

ਸ੍ਰੀਮਾਨ ਜਥੇਦਾਰ ਸੇਵਾ ਸਿੰਘ ਜੀ, ਬਾਬਾ ਛਿੰਦਾ ਸਿੰਘ ਜੀ ਅਤੇ ਜਥੇਦਾਰ ਮਨਜੀਤ ਸਿੰਘ ਜੀ ਨੇ ਕੀਰਤਨ ਵਖਿਆਨ ਦੁਆਰਾ ਭਾਣਾ ਮੰਨਣ ਦਾ ਉਪਦੇਸ਼ ਸਰਵਨ ਕਰਵਾਇਆ ਅਤੇ ਬੀਬੀ ਜੀ ਅਤੇ ਪਰਿਵਾਰ ਦੇ ਉਤਮ ਗੁਣਾਂ ਦਾ ਬਖਾਨ ਕੀਤਾ। ਪਰਿਵਾਰ ਵੱਲੋਂ ਭਾਰੀ ਗਿਣਤੀ ਵਿਚ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ ਗਿਆ ਅਤੇ ਅਤੁਟ ਗੁਰੂ ਕਾ ਲੰਗਰ ਵਰਤਾਇਆ ਗਿਆ।

## ਗ੍ਰਹਿ ਮੰਤਰੀ ਵਲੋਂ ਕੂਕਾ ਤੇ ਕਾਮਾਗਾਟਾ ਮਾਰੂ ਲਹਿਰਾਂ ਨੂੰ ਕੌਮੀ ਲਹਿਰਾਂ ਮੰਨਣ ਦਾ ਭਰੋਸਾ

ਭਾਰਤ ਸਰਕਾਰ ਦੇ ਗ੍ਰਹਿ ਮੰਤਰੀ ਸ਼ਿਵ ਰਾਜ ਪਾਟਿਲ ਨੇ ਭਰੋਸਾ ਦਿਤਾ ਹੈ ਕਿ ਕਾਮਾਗਾਟਾ ਮਾਰੂ ਦੇ ਸਾਕੇ ਅਤੇ ਨਾਮਧਾਰੀ (ਕੂਕਾ) ਲਹਿਰ ਨੂੰ ਭਾਰਤੀ ਆਜ਼ਾਦੀ ਸੰਗਰਾਮ ਦੀਆਂ ਲਹਿਰਾਂ ਵਜੋਂ ਪ੍ਰਵਾਨ ਕੀਤਾ ਜਾਵੇਗਾ ਅਤੇ ਇਸ ਸੰਬੰਧੀ ਰੋਸ ਵਾਸਤੇ ਜ਼ਰੂਰੀ ਕਾਰਵਾਈ ਜਲਦੀ ਹੀ ਆਰੰਭ ਕੀਤੀ ਜਾਵੇਗੀ। ਇਹ ਭਰੋਸਾ ਉਨ੍ਹਾਂ ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਦੇ ਦਿੱਲੀ ਉਨ੍ਹਾਂ ਨੂੰ ਮਿਲਣ ਗਏ ਇਕ ਵਫਦ ਨੂੰ ਦਿਤਾ। ਇਸ ਵਫਦ ਵਿਚ ਕਾ. ਚੈਨ ਸਿੰਘ ਚੈਨ, ਡਾ. ਪ੍ਰੇਮ ਸਿੰਘ, ਕਾ. ਗੁਰਮੀਤ ਸਿੰਘ ਢੱਡਾ ਅਤੇ ਕੈਪਟਨ ਰਣਜੀਤ ਸਿੰਘ ਸ਼ਾਮਲ ਸਨ। ਉਨ੍ਹਾਂ ਦੇ ਨਾਲ ਸੀ. ਪੀ. ਆਈ. ਦੇ ਜਨਰਲ ਸਕੱਤਰ ਏ. ਬੀ. ਬਰਧਨ ਵੀ ਸਨ। ਵਫਦ ਦੇ ਮੈਂਬਰਾਂ ਨੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਦਸਿਆ ਕਿ ਵਾਜਪਈ ਸਰਕਾਰ ਸਮੇਂ ਗ੍ਰਹਿ ਮੰਤਰਾਲੇ ਨੇ ਇਕ ਹਲਫੀਆ ਬਿਆਨ ਚੰਡੀਗੜ੍ਹ ਦੀ ਅਦਾਲਤ ਵਿਚ ਦਿਤਾ ਸੀ ਜਿਸ ਵਿਚ ਇਹ ਕਿਹਾ ਗਿਆ ਸੀ ਕਿ ਕਾਮਾਗਾਟਾ ਮਾਰੂ ਤੇ ਕੂਕਾ ਲਹਿਰ ਆਜ਼ਾਦੀ ਸੰਗਰਾਮ ਦੇ ਅੰਗ ਹੀ ਨਹੀਂ ਹਨ। ਸਰਕਾਰ ਦੇ ਇਸ ਦਾਅਵੇ ਕਾਰਨ ਦੇਸ਼ ਭਗਤਾਂ ਵਿਚ ਵਿਆਪਕ ਰੋਸ ਪੈਦਾ ਹੋਇਆ ਸੀ ਤੇ ਦੇਸ਼ ਭਗਤ ਯਾਦਗਾਰ ਕਮੇਟੀ ਨੇ ਇਸ ਬਿਆਨ ਦਾ ਬੜਾ ਗੰਭੀਰ ਨੋਟਿਸ ਲਿਆ ਸੀ। ਉਨ੍ਹਾਂ ੨੭ ਸਤੰਬਰ ਨੂੰ ਪਾਰਲੀਮੈਂਟ ਅੱਗੇ ਧਰਨਾ ਦੇਣ ਦਾ ਐਲਾਨ ਵੀ ਕੀਤਾ ਸੀ ਪਰ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਦੇ ਕਹਿਣ 'ਤੇ ਇਹ ਧਰਨਾ ਮੁਲਤਵੀ ਕੀਤਾ ਗਿਆ ਸੀ ਤੇ ਉਨ੍ਹਾਂ ਪੱਤਰ ਲਿਖ ਕੇ ਸਰਕਾਰੀ ਫੈਸਲੇ ਵਿਚ ਸੋਧ ਕਰਨ ਦੀ ਮੰਗ ਕੀਤੀ ਸੀ। ਕਾ. ਚੈਨ ਨੇ ਦੱਸਿਆ ਕਿ ਗ੍ਰਹਿ ਮੰਤਰੀ ਨੇ ਉਨ੍ਹਾਂ ਨੂੰ ਬੜੇ ਧਿਆਨ ਨਾਲ ਸੁਣਿਆ ਅਤੇ ਫਿਰ ਉਨ੍ਹਾਂ ਦੇ ਪੱਖ ਨਾਲ ਸਹਿਮਤੀ ਪ੍ਰਗਟ ਕਰਦਿਆਂ ਜਲਦੀ ਹੀ ਇਸ ਸੰਬੰਧੀ ਕਾਰਵਾਈ ਕਰਨ ਦਾ ਭਰੋਸਾ ਦਿਤਾ।

## ਗਿਆਨੀ ਸੰਤ ਬਲਵੰਤ ਸਿੰਘ ਜੀ "ਵੈਦ" ਨਮਿਤ ਭੋਗ ਤੇ ਸ਼ਰਧਾਂਜਲੀਆਂ

ਸਤਿਗੁਰੂ ਜਗਜੀਤ ਸਿੰਘ ਜੀ ਦੇ ਬਾਲ-ਸਖ਼ਾ ਤੇ ਸਹਿਪਾਠੀ ਮਹਾਨ ਕਰਮ-ਯੋਗੀ ਸੰਤ ਸ੍ਰੀ ਮਾਨ ਗਿਆਨ ਬਲਵੰਤ ਜੀ ਵੈਦ, ੮ ਜਨਵਰੀ ਦੀ ਸ਼ਾਮ ੫.੩੦ ਵਜੇ ੮੮ ਵਰ੍ਹਿਆਂ ਦੀ ਆਪਣੀ ਜੀਵਨ ਯਾਤਰਾ ਪੂਰੀ ਕਰਕੇ ਇਸ ਨਾਸ਼ਵਾਨ ਸੰਸਾਰ ਤੋਂ ਕੂਚ ਕਰ ਗਏ ਸਨ। ਸੰਤਾਂ ਦੇ ਸੇਵਕ ਤਜਿੰਦਰ ਸਿੰਘ (ਤਾਰਾਗੜ੍ਹ) ਵੱਲੋਂ ਕੀਤੇ ਗਏ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠ ਦਾ ਭੋਗ ਪ੍ਰਤਾਪ ਮੰਦਿਰ ਸ੍ਰੀ ਭੈਣੀ ਸਾਹਿਬ ਵਿਖੇ ੧੮ ਜਨਵਰੀ ੨੦੦੫ ਮੰਗਲਵਾਰ ਨੂੰ ਦੁਪਹਿਰ ਦੇ ਨਿਤਨੇਮ ਦੌਰਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਪਾਇਆ ਗਿਆ।

ਜਥੇਦਾਰ ਸੁਰਜੀਤ ਸਿੰਘ ਮੁਸਤਫਾਪੁਰ, ਜਥੇਦਾਰ ਗੁਰਬਚਨ ਸਿੰਘ ਬਹਾਦੁਰ ਹੁਸੈਨ ਤੇ ਜਥੇਦਾਰ ਇਕਬਾਲ ਸਿੰਘ ਸ੍ਰੀ ਭੈਣੀ ਸਾਹਿਬ ਨੇ ਹਜ਼ਾਰਾਂ ਦੀ ਗਿਣਤੀ ਵਿੱਚ ਉਪਸਥਿਤ ਸੰਗਤਾਂ ਨੂੰ ਗੁਰਬਾਣੀ ਨਾਲ ਭਰਪੂਰ, ਹੱਲੇ ਦੇ ਦੀਵਾਨ ਸੁਣਾ ਕੇ ਕੀਲੀ ਰੱਖਿਆ।

'ਇਹੁ ਨਿਸਾਨੀ ਸਾਧ ਕੀ ਜਿਸ ਭੇਟਨ ਤਰੀਐ' ਸ਼ਬਦ ਦੀ ਧਾਰਨਾ ਦੀ ਧਾਰਨਾ ਨਾਲ ਸ਼ੁਰੂ ਕਰਕੇ ਜਥੇਦਾਰ ਗੁਰਬਚਨ ਸਿੰਘ ਨੇ 'ਸੰਤ' ਪਦਵੀ ਦਾ ਵਖਿਆਨ ਕੀਤਾ ਤੇ ਸੰਤਾਂ ਦੇ ਪਰਉਪਕਾਰੀ ਜੀਵਨ ਵਿੱਚੋਂ ਕਈ ਸਾਖੀਆਂ ਸੁਣਾਈਆਂ। ਇਨ੍ਹਾਂ ਨੇ ਦੱਸਿਆ ਕਿ ਜਥੇਦਾਰ ਗਿਆਨ ਸਿੰਘ ਵੀਰੋਕੇ ਸੰਤ ਬਲਵੰਤ ਸਿੰਘ ਹੁਰਾਂ ਦੀ ਉੱਚੀ-ਸੁੱਚੀ ਸੰਤ ਬਿਰਤੀ ਤੋਂ ਜਾਣੂ ਸਨ। ਸੰਤਾਂ ਦੀ ਸੰਗਤ ਮਾਣਨ ਵਾਸਤੇ ਸਾਡੇ ਪਿਤਾ ਜੀ

ਸੰਤਾਂ ਨੂੰ ੧੯੭੧ ਵਿੱਚ ਆਪਣੇ ਘਰ ਲੈ ਆਏ ਜਿੱਥੇ ਸੰਤ ਦਸ-ਬਾਰਾਂ ਵਰ੍ਹੇ ਟਿੱਕੇ ਰਹੇ। ਇਥੋਂ ਹੀ ਉਨ੍ਹਾਂ ਨੇ ਲੋਕ-ਹਿਤ ਵਾਸਤੇ ਅਖੰਡ ਪਾਠ, ਹਵਨ, ਵਰਨੀਆਂ ਤੇ ਕਥਾ ਕਰਨ ਦਾ ਅਭਿਆਸ ਆਰੰਭ ਕੀਤਾ। ਉਹਨਾਂ ਦਾ ਜੀਵਨ ਬੜਾ ਹੀ ਪਰਉਪਰਕਾਰੀ ਸੀ। ਅਸਾਂ ਸੰਤਾਂ ਪਾਸੋਂ ਬਹੁਤ ਕੁੱਝ ਸਿੱਖਿਆ ਅਤੇ ਉਹਨਾਂ ਦੀ ਵਿਦਵਤਾ ਦੇ ਗੁਣ ਵੀ ਗ੍ਰਹਿਣ ਕਰਨ ਦੇ ਯਤਨ ਕੀਤੇ। ਜਥੇਦਾਰ ਇਕਬਾਲ ਸਿੰਘ ਨੇ ਵੀ ਗੁਰਬਾਣੀ ਅਨੁਸਾਰ ਸੰਤ ਪਦਵੀ ਨੂੰ ਵਡਿਆਇਆ। ਜਥੇਦਾਰ ਜੀ ਨੇ ਦੱਸਿਆ ਕਿ ਸੰਤ ਬਲਵੰਤ ਸਿੰਘ ਜੀ ਆਦਿ ਤੇ ਦਸਮ ਗ੍ਰੰਥ ਸਾਹਿਬ ਦੀ ਬਾਣੀ ਦੇ ਬੜੇ ਵਿਦਵਾਨ ਸਨ ਤੇ ਅਸਾਂ ਵੀ ਉਨ੍ਹਾਂ ਦੇ ਸੰਗ ਵਿੱਚ ਰਹਿ ਕੇ ਉਨ੍ਹਾਂ ਪਾਸੋਂ ਕੁੱਝ ਪ੍ਰਾਪਤ ਕੀਤਾ ਹੈ।

ਸੰਤ ਬਲਵੰਤ ਸਿੰਘ ਨੂੰ ਸ਼ਰਧਾਂਜਲੀਆਂ ਸਮਰਪਿਤ ਕਰਨ ਵਾਲੇ ਸੱਜਣ ਸਨ-ਸੂਬਾ ਬਲਵਿੰਦਰ ਸਿੰਘ ਝੱਲ, ਸੂਬਾ ਅਜੀਤ ਸਿੰਘ ਬਟਾਲਾ, ਸੂਬਾ ਮੁਹਕਮ ਸਿੰਘ ਅੰਮ੍ਰਿਤਸਰ, ਸ. ਹਰਮਿੰਦਰ ਸਿੰਘ ਐਸ. ਪੀ. ਤਰਨਤਾਰਨ, ਅਤੇ ਸੰਤ ਨਿਸ਼ਾਨ ਸਿੰਘ ਕਥਾ-ਵਾਚਕ।

ਸੂਬਾ ਬਲਵਿੰਦਰ ਸਿੰਘ ਝੱਲ ਨੇ ਕਿਹਾ ਕਿ ਸੰਤ ਬਲਵੰਤ ਸਿੰਘ ਜੀ ਪੂਰਨ ਸੰਤ ਸਨ ਅਤੇ ਸਤਿਗੁਰੂ ਰਾਮ ਸਿੰਘ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸੱਚੇ ਤੇ ਨਿਸ਼ਠਾਵਾਨ ਸਿੱਖ ਸਨ। ਸ੍ਰੀ ਭੈਣੀ ਸਾਹਿਬ ਤੋਂ ਦੂਰ ਰਹਿੰਦੇ ਹੋਏ ਵੀ ਸੰਤਾਂ ਨੇ ਹਜ਼ਾਰਾਂ ਪ੍ਰਾਣੀਆਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਬਣਾਇਆ। ਉਹ ਆਮ ਗ਼ਰੀਬ ਦੇ ਦੁਖੀ ਲੋਕਾਂ ਦੇ ਬਹੁਤ ਹੀ ਕਰੀਬ ਰਹੇ ਤੇ ਉਨ੍ਹਾਂ ਦੇ ਸਰੀਰਕ ਤੇ ਮਾਨਸਿਕ ਕਸ਼ਟਾਂ ਦਾ, ਗੁਰੂ ਨਾਨਕ ਦੇ ਚੁਅੱਖਰੇ ਨਾਮ ਅਤੇ ਆਪਣੀ ਵੈਦਗੀ ਦੇ ਗੁਣਾਂ ਨਾਲ, ਨਿਵਾਰਣ ਕਰਦੇ ਰਹੇ। ਬਹੁਤਿਆਂ ਨੂੰ ਤਾਂ ਉਹ ਮੂੰਹੋਂ 'ਧੰਨ ਸਤਿਗੁਰੂ ਰਾਮ ਸਿੰਘ' ਕਹਾ ਕੇ ਹੀ ਰਾਜ਼ੀ ਕਰ ਦੇਂਦੇ ਹਨ। ਜ਼ਿਲ੍ਹਾ ਹੁਸ਼ਿਆਰਪੁਰ, ਗੁਰਦਾਸਪੁਰ ਤੇ ਅੰਮ੍ਰਿਤਸਰ ਦਾ ਇਲਾਕਾ ਉਨ੍ਹਾਂ ਦੀ ਕਰਮ ਭੂਮੀ ਸੀ। ਇਨ੍ਹਾਂ ਇਲਾਕਿਆਂ 'ਚੋਂ ਏਥੇ ਪਹੁੰਚੀ ਭਾਰੀ ਗਿਣਤੀ ਵਿੱਚ ਸੰਗਤ ਇਸ ਤੱਥ ਦੀ ਪੁਸ਼ਟੀ ਕਰਦੀ ਹੈ ਕਿ ਸੰਤ ਆਮ ਲੋਕਾਂ ਦੇ ਕਿੰਨੇ ਨੇੜੇ ਤੇ ਪਿਆਰੇ ਸਨ। ਉਹ ਪ੍ਰੇਮ-ਪਿਆਰ, ਸੁੱਚੀ-ਸੁੱਚੀ ਗੁਰਸਿੱਖੀ ਤੇ ਪਰਉਪਰਕਾਰ ਦੇ ਸੋਮੇ ਸਨ।

ਸ. ਹਰਮਿੰਦਰ ਸਿੰਘ ਐਸ. ਪੀ. ਦੇ ਸ਼ਬਦ ਵੀ ਬੜੇ ਭਾਵ-ਭਿੰਨੇ ਸਨ। ਉਨ੍ਹਾਂ ਕਿਹਾ ਕਿ ਸੰਤਾਂ ਨੇ ਆਪਣੇ ਪਰਉਪਰਕਾਰ ਦੁਆਰਾ ਹਜ਼ਾਰਾਂ ਲੋਕਾਂ ਨੂੰ ਉਭਾਰਿਆਂ। ਉਹ ਆਮ ਲੋਕਾਂ ਲਈ ਧਾਰਮਿਕ ਆਸਥਾ ਦਾ ਬੜਾ ਵੱਡਾ ਥੰਮ ਸਾਬਤ ਹੋਏ ਉਹ ਸਾਡੇ ਲੋਕਾਂ ਨੂੰ ਆਪਣੀ ਕਿਰਪਾ ਤੋਂ ਵਾਂਝਿਆਂ ਕਰ ਗਏ ਹਨ। ਸਤਿਗੁਰੂ ਸੰਤਾਂ ਦੀ ਆਤਮਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਦੇਵੇ। ਉਨ੍ਹਾਂ ਦੀ ਮਹਾਨ ਕੀਰਤੀ ਗੁਰਦਾਸਪੁਰ-ਅੰਮ੍ਰਿਤਸਰ ਇਲਾਕੇ ਦੇ ਲੋਕਾਂ ਵਿੱਚ ਸਦਾ ਕਾਇਮ ਰਹੇਗੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ 'ਚ ਮੇਰੀ ਬੇਨਤੀ ਹੈ ਕਿ ਕ੍ਰਿਪਾ ਕਰਕੇ ਸਾਨੂੰ ਅਜਿਹਾ ਕੋਈ ਹੋਰ ਵੀ ਸੰਤ ਮਹਾਂ-ਪੁਰਸ਼ ਭੇਜੋ ਜੋ ਸੰਤ ਬਲਵੰਤ ਸਿੰਘ ਹੁਰਾਂ ਦੇ ਘਾਟੇ ਨੂੰ ਪੂਰਾ ਕਰ ਸਕੇ।

ਸੰਤ ਨਿਸ਼ਾਨ ਸਿੰਘ ਹੁਰਾਂ ਕਿਹਾ ਕਿ ਸੰਤ ਬਲਵੰਤ ਸਿੰਘ ਜੀ ਬੜੇ ਵਿਦਵਾਨ ਤੇ ਬਹੁਤ ਹੀ ਉੱਤਮ ਕਿਸਮ ਦੇ ਕਥਾਕਾਰ ਸਨ। ਉਨ੍ਹਾਂ ਦੀ ਕਥਾ ਕਰਨ ਦੀ ਸ਼ੈਲੀ ਹੀ ਵਿਦਵਤਾ-ਭਰਪੂਰ ਤੇ ਪਿਆਰੀ ਹੁੰਦੀ ਸੀ। ਉਹ ਬੜੀ ਵਿਦਵਤਾ ਭਰੇ ਪ੍ਰਮਾਣ ਦੇ ਕੇ ਕਥਾ ਕਰਿਆ ਕਰਦੇ ਸਨ।

**ਨਿਤਨੇਤ ਅਤੇ ਭੋਗ** — ਦੋ ਵਜੇ ਸ੍ਰੀ ਸਤਿਗੁਰੂ ਜੀ ਦੀ ਆਮਦ ਦੇ ਨਾਲ ਹੀ ਦੁਪਹਿਰੇ ਦੇ ਨਿਤਨੇਮ ਪ੍ਰਾਰੰਭ ਦੀ ਅਰਦਾਸ ਪੂਰਬਾ ਜੀ ਨੇ ਕੀਤੀ। ਨਿਤਨੇਮ ਦੇ ਆਖਰੀ ਪਲਾਂ ਵਿੱਚ ਸੰਤਾਂ ਨਮਿਤ ਕੀਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠ ਦਾ ਭੋਗ ਪਾਇਆ ਗਿਆ। ਇਸ ਸਮੇਂ ਸੰਤਾਂ ਦੇ ਸੰਖੇਪ ਸਚਿੱਤਰ ਜੀਵਨੀ 'ਜਨ ਪਰਉਪਕਾਰੀ ਆਏ' ਲੇਖਕ ਜਥੇਦਾਰ ਗੁਰਚਰਨ ਸਿੰਘ ਬਹਾਦਰ ਹੁਸੈਨ ਸੰਗਤ ਵਿੱਚ ਵੰਡੀ ਗਈ। ਭੋਗ ਸਮੇਂ ਸੂਬਾ ਅਜੀਤ ਸਿੰਘ ਬਟਾਲਾ, ਸੂਬਾ ਮੋਹਕਮ ਸਿੰਘ, ਸੰਤ ਤਜਿੰਦਰ ਸਿੰਘ ਤਾਰਾਗੜ੍ਹ, ਜਥੇਦਾਰ ਗੁਰਬਚਨ ਸਿੰਘ ਬਹਾਦੁਰ ਹੁਸੈਨ, ਸੰਤ ਕਰਤਾਰ ਸਿੰਘ ਬਹਾਦੁਰ ਹੁਸੈਨ, ਤੇ ਗੁਰਦਾਸਪੁਰ ਇਲਾਕੇ ਦੇ ਹੋਰ ਬਹੁਤ ਸਾਰੇ ਸੱਜਣ ਤਿਲ-ਫੁੱਲ ਲੈ ਕੇ ਸ੍ਰੀ ਸਤਿਗੁਰੂ ਜੀ ਦੇ ਸਨਮੁੱਖ ਨਮਸਕਾਰ ਕਰਨ ਅਤੇ ਕ੍ਰਿਤਗਤਾ ਪ੍ਰਗਟ ਕਰਨ ਵਾਸਤੇ ਪਹੁੰਚੇ।

ਪਾਠ ਦੇ ਭੋਗ ਉਪਰੰਤ, ਸੰਤ ਹਰਪਾਲ ਸਿੰਘ 'ਸੇਵਕ' ਨੇ ਸੰਤ ਬਲਵੰਤ ਸਿੰਘ ਜੀ ਨੂੰ ਆਪਣੇ ਸ਼ਰਧਾ ਦੇ ਫੁੱਲ ਭੇਟ ਕਰਦੇ ਹੋਏ ਕਿਹਾ ਕਿ ਸੰਤ ਮਹਾਂ-ਪੁਰਸ਼ ਸਤਿਗੁਰੂ ਦੀ ਬਖ਼ਸ਼ਿਸ਼ ਸਦਕਾ ਰੇਖ 'ਚ ਮੇਖ ਮਾਰ ਕੇ ਲੋਕਾਂ ਦੀ ਵਿਗੜੀ ਸੰਵਾਰਦੇ ਹਨ। ਸੰਤ ਬਲਵੰਤ ਸਿੰਘ ਹੁਰਾਂ ਦਾ ਜੀਵਨ ਬੜਾ ਹੀ ਪਰਉਪਕਾਰੀ ਸੀ। ਉਨ੍ਹਾਂ ਨੇ ਸੈਂਕੜੇ ਲੋਕਾਂ ਨੂੰ ਜ਼ਿੰਦਗੀ ਦੇ ਦੁੱਖ ਤਕਲੀਫਾਂ ਤੋਂ ਸੁਰਖ਼ਰੂ ਕੀਤਾ। ਜਦ ਉਹੀ ਲੋਕ ਅੰਦਰੋਂ ਪ੍ਰੇਰੇ ਗਏ ਤਾਂ ਉਹ ਖ਼ੁਦ-ਖ਼ੁਦ ਸਤਿਗੁਰੂ ਜੀ ਦੀ ਸ਼ਰਨ ਵਿੱਚ ਆਏ। ਸੰਤਾਂ ਨੇ ਹਜ਼ਾਰਾਂ ਹੀ ਲੋਕਾਂ ਨੂੰ ਸਤਿਗੁਰੂ ਰਾਮ ਸਿੰਘ-ਸਤਿਗੁਰੂ ਜਗਜੀਤ ਸਿੰਘ ਜੀ ਦੇ ਸਿੱਖ ਬਣਾਇਆ। ਸੰਤ ਬਲਵੰਤ ਸਿੰਘ ਜੀ ਬੜੇ ਗਿਆਨੀ, ਵਿਦਵਾਨ, ਵੈਦ, ਉੱਚ-ਕੋਟੀ ਦੇ ਸਾਧੂ ਅਤੇ ਸਤਿਗੁਰੂ ਜੀ ਦੇ ਨਿਸ਼ਠਾਵਾਨ ਸਿੱਖ ਸਨ।

ਹਜ਼ੂਰੀ ਰਾਗੀਆਂ ਵੱਲੋਂ ਦੀਵਾਨ — ਸਰਵ-ਸ੍ਰੀ ਹਰਬੰਸ ਘੁੱਲਾ, ਬਲਵੰਤ ਸਿੰਘ, ਅਵਤਾਰ ਸਿੰਘ (ਦਿਲਰੁਬਾ) ਹਰਵਿੰਦਰ ਸਿੰਘ (ਤਾਰ-ਸ਼ਹਿਨਾਈ), ਹਰਪ੍ਰੀਤ ਸਿੰਘ (ਤਬਲਾ) ਤੇ ਪ੍ਰਭਜੀਤ ਸਿੰਘ (ਬੰਸਰੀ ਵਾਦਕ) ਨੇ ਵੈਰਾਗਮਈ ਸ਼ਬਦਾਂ ਸੇਵਕ ਕੀ ਓੜਕ ਨਿਬਹੀ ਪ੍ਰੀਤ ਆਦਿਕ ਨਾਲ ਦੀਵਾਨ ਦੀ ਸਮਾਪਤੀ ਕੀਤੀ।

*—ਮਹਿੰਦਰ ਸਿੰਘ 'ਬੁਕਾ'*

# ਪ੍ਰਤੀਕਿਰਿਆ

ਦਸੰਬਰ ੨੦੦੪ ਦਾ "ਵਰਿਆਮ" ਪੜ੍ਹਿਆ। 'ਸਚੁ ਸੁਣਾਇਸੀ ਸਚ ਕੀ ਬੇਲਾ' ਸ਼ਬਦ ਕਈ ਇਤਿਹਾਸਕ ਘਟਨਾਵਾਂ ਸਮਾਈ ਬੈਠਾ ਹੈ, ਜਿਸ ਵਿਚੋਂ ਕਈ ਘਟ ਚੁੱਕੀਆਂ ਹਨ, ਕਈ ਘਟ ਰਹੀਆਂ ਹਨ ਅਤੇ ਕਈ ਘਟਣੀਆਂ ਹਨ, ਕਈ ਬਾਬਰ ਹੋ ਚੁੱਕੇ ਹਨ, ਕਈ ਬਾਬਰ ਵਿਚਰ ਰਹੇ ਹਨ ਅਤੇ ਕਈ ਬਾਬਰ ਪਹੁੰਚਣ ਦੀਆਂ ਤਿਆਰੀਆਂ ਕਰ ਰਹੇ ਹਨ... ਪਰ ਨਾਨਕ ਤੇ ਇਕ ਹੀ ਸੀ, ਇਕ ਹੀ ਹੈ, ਇਕ ਹੀ ਰਹੇਗਾ, ਜਿਸ ਨੇ ਬਾਬਰ ਨੂੰ ਇਹ ਕਹਿਣ ਦੀ ਕੋਸ਼ਿਸ਼ ਕੀਤੀ। ਬਾਬਰ ਦੇ ਰੂਪ ਬਦਲਦੇ ਗਏ, 'ਨਾਨਕ ਦੀ ਜੋਤਿ' ਸਰੀਰਾਂ ਵਿਚ ਬਦਲਦੀ ਗਈ। ਨਾ ਬਾਬਰਾਂ ਨੇ ਆਪਣਾ ਸੁਭਾਅ ਛਡਿਆ ਨਾ ਨਾਨਕ ਨੇ ਆਪਣਾ ਰਾਹ ਬਦਲਿਆ। ਬਾਬਰ ਜ਼ੁਲਮ ਢਾਹੁੰਦੇ ਰਹੇ ਨਾਨਕ ਜ਼ੁਲਮ ਸਹਾਰਦੇ ਰਹੇ ਅਤੇ ਜ਼ੁਲਮ ਦੇ ਵਿਰੁੱਧ ਆਵਾਜ਼ ਉਠਾਉਂਦੇ ਰਹੇ ਅਤੇ ਉਠਾ ਰਹੇ ਹਨ।

ਸੰਪਾਦਕੀ ਨੋਟ ਵਿੱਚ 'ਚਿੜੀ ਵਿਚਾਰੀ' ਦੇ ਸਿਰਲੇਖ ਹੇਠ ਤੁਸੀਂ ਜੋ ਸਾਊ ਅਤੇ ਵਿਚਾਰਵਾਨ ਆਦਮੀ ਦੇ ਹਿਰਦੇ ਟੁੰਬਣ ਅਤੇ ਵਲੂੰਧਰਨ ਵਾਲੀਆਂ ਘਟਨਾਵਾਂ ਜੋ ਵਾਪਰ ਰਹੀਆਂ ਹਨ, ਜਿਨਾਂ ਕੁਛ ਕੁ ਬਾਰੇ ਤੁਸੀਂ ਲਿਖਿਆ ਹੈ ਇਹ ਵਾਕਿਆ ਹੀ ਦੁਖਦਾਈ ਅਤੇ ਮਾਨਵਤਾ ਲਈ ਮੰਦਭਾਗੀਆਂ ਹਨ ਅਤੇ ਬਹੁਤ ਅਜਿਹੀਆਂ ਅਤੇ ਹਿਰਦੇਵੇਧਕ ਅਜਿਹੀਆਂ ਭੀ ਹੋ ਰਹੀਆਂ ਜੋ ਸਮਾਜ ਦੇ ਡਰ ਪੱਖੋਂ ਛੁਪੀਆਂ ਹਨ ਅਤੇ ਅਣਗੌਲੀਆਂ ਹਨ।

ਅਖ਼ਬਾਰਾਂ ਵਿਚ ਤਾਂ ਕਹਿਣ, ਸੁਨਣ ਅਤੇ ਮੰਨਣ ਤੋਂ ਬਾਹਰ ਵਾਲੀਆਂ ਘਟਨਾਵਾਂ ਪੜ੍ਹਨ ਨੂੰ ਮਿਲਦੀਆਂ ਹਨ' ਜਿਨ੍ਹਾਂ ਤੋਂ ਬਚਾਅ ਅਤੇ ਛੁਟਕਾਰਾ ਕਿਸ ਤਰ੍ਹਾਂ ਹੋ ਸਕਦਾ ਹੈ, ਗੁਰੂ ਹੀ ਜਾਣੇ!

ਗਿਆਨੀ ਗਿਆਨ ਸਿੰਘ ਨੇ ਮੁੰਡਿਆਂ ਨਾਲ ਕੰਜਰੀਆਂ ਨਾਲ ਗਮਨ ਕਰਨ ਦੀ ਬਹੁਤ ਨਿਖੇਧੀ ਕੀਤੀ ਸੀ, ਭਵਿਖ ਲਈ ਇਸ ਨੂੰ ਬਹੁਤ ਨੁਕਸਾਨ ਮੰਨਿਆ ਸੀ, ਇਸ ਨੂੰ ਸਭ ਤੋਂ ਘਟੀਆ ਅਤੇ ਜ਼ਲੀਲ ਦਸਿਆ ਸੀ, ਪਰ ਹੁਣ ਤਾਂ ਮੁੰਡੇ ਮੁੰਡਿਆਂ ਨਾਲ, ਕੁੜੀਆਂ ਕੁੜੀਆਂ ਨਾਲ ਵਿਆਹ ਕਰਾਉਣ ਦੀ ਆਗਿਆ ਮੰਗ ਰਹੇ ਹਨ। ਕਈ ਦੇਸ਼ਾਂ ਨੇ ਕਾਨੂੰਨ ਭੀ ਬਣਾ ਦਿੱਤੇ ਹਨ। ਸ਼ਰਮ, ਹਯਾ ਦੇ ਸ਼ਬਦ ਜਿਵੇਂ ਭਾਸ਼ਾਵਾਂ ਵਿਚੋਂ, ਸਮਾਜ ਵਿਚੋਂ, ਆਤਮਾ ਵਿਚੋਂ, ਲੁਕਾਈ ਵਿਚੋਂ ਕੱਢ ਹੀ ਦਿੱਤੇ ਹਨ ਜਾਂ ਕੱਢਣ ਲਈ ਤੁਲੇ ਹੋਏ ਹਨ। ਆਦਮੀ ਨੇ ਜੰਗਲੀ ਜਾਨਵਰਾਂ ਤੋਂ ਤਰੱਕੀ ਕਰ ਕੇ ਰਹਿਣ ਲਈ ਮਕਾਨ ਬਣਾਏ, ਤਨ ਪਹਿਲਾਂ ਪੱਤਿਆਂ ਨਾਲ ਕੱਜਣਾ ਸ਼ੁਰੂ ਕੀਤਾ, ਫਿਰ ਕੱਪੜੇ ਪਾਉਣ ਤਕ ਦਾ ਵਿਕਾਸ ਕੀਤਾ ਅਤੇ ਸਭਿਆ ਮਨੁੱਖ ਅਖਵਾਉਣ ਲੱਗਾ। ਪਰ ਲਗਦਾ ਹੈ ਕਿ ਪਹਿਲੀ ਪੁਜ਼ੀਸ਼ਨ ਤੇ ਫਿਰ ਆਦਮੀ ਪਹੁੰਚ ਗਿਆ ਹੈ। ਅਲਫ ਨੰਗੇ ਰਹਿਣ ਲਈ ਕਾਨੂੰਨ ਦੀ ਮੰਗ ਕੀਤੀ ਜਾਂਦੀ ਹੈ ਅਤੇ ਅੱਧ ਨਾਲੋਂ ਜ਼ਿਆਦਾ ਨੰਗਿਆਂ ਨੂੰ 'ਅਡਵਾਂਸ' ਆਖਿਆ ਜਾਂਦਾ ਹੈ। ਸਭਿਆ ਤੋਂ ਅਸਭਿਆ ਵੱਲ ਨੂੰ ਦੋੜ ਲੱਗੀ ਹੋਈ ਹੈ। ਸੈਕਸ ਨੂੰ ਸ਼ਰੇਆਮ ਬਣਾਉਣ ਦੇ ਉਪਰਾਲੇ ਕੀਤੇ ਜਾਂਦੇ ਹਨ। ਮਾਈਆਂ ਬੀਬੀਆਂ ਨੂੰ ਆਪਣੀ ਸ਼ਾਨ, ਆਨ ਨੂੰ ਬਰਕਰਾਂਰ ਰੱਖਣ ਲਈ, ਵਿਕਾਸ ਲਈ ਉਪਰਾਲੇ ਕਰਦੀਆਂ ਵਿਖਾਈਆਂ ਜਾਂਦੀਆਂ ਹਨ, ਪਰ ਉਹ ਆਪ ਹੀ ਆਪਣਾ ਨਗਨ ਨਾਚ ਕਰ ਕਰ ਆਨ ਅਤੇ ਸ਼ਾਨ ਨੂੰ ਕੂੜੇ ਵਿਚ ਸੁੱਟ ਰਹੀਆਂ ਹਨ ਤਾਂ ਫਿਰ ਸ਼ਾਨ-ਆਨ ਕਿਵੇਂ ਬਚੇਗੀ ? ਕੀ ਇਹ ਆਪ ਹੀ ਆਪਣਾ ਨਿਰਾਦਰ ਨਹੀਂ ਕਰ ਰਹੀਆਂ ? ਇਨ੍ਹਾਂ ਨੂੰ ਆਦਰ ਕੌਣ ਦੁਆ ਸਕੇਗਾ? ਜੇਕਰ ਇਹ ਸਾਰਾ ਕੁਝ ਆਦਰ ਹੈ ਤਾਂ ਫਿਰ ਨਿਰਾਦਰ ਕਿਸਨੂੰ ਕਹਾਂਗੇ ? ਲਗਦਾ ਹੈ ਕਿ ਹੁਣ ਤੱਕ ਆਦਮੀ ਨੇ ਜੋ ਵਿਕਾਸ ਕੀਤਾ, ਜੋ ਅਜੋਕੀ ਸ਼ਕਲ ਹੈ, ਆਦਮੀ ਫਿਰ ਆਦਿਵਾਸੀ ਸ਼ਕਲ ਨੂੰ ਅਪਨਾਉਣ ਵਲ ਜਾ ਰਿਹਾ ਹੈ।

ਹਜ਼ਾਰਾਂ ਵਰਸ਼ ਦੀ ਮਿਹਨਤ, ਵਿਕਾਸ ਦਾ ਸਿੱਟਾ ਹੈ ਜੋ ਅੱਜ ਦਾ ਮਾਨਵ ਦਾ ਸਰੂਪ ਹੈ। ਹੁਣ ਫਿਰ ਇਹ ਅਧੋਗਤੀ ਕਰਕੇ ਮੁੱਢਲੇ ਸਰੂਪ ਜਿਤਨਾ ਨਿਰਛਲ ਤਾਂ ਨਹੀਂ ਬਣ ਸਕਦਾ ਪਰ ਛਲ ਅਤੇ ਕਪਟ ਨਾਲ ਪਹਿਲੇ ਵਾਲੇ ਸਰੂਪ ਵੱਲ ਤੁਰਿਆ ਹੋਇਆ ਹੈ। ਕਈਆਂ ਦੇਸ਼ਾਂ ਵਿਚ ਸਮੁੰਦਰੀ ਤੂਫਾਨ ਨਾਲ ਦਿਲ ਨੂੰ ਹਿਲੋਣ ਵਾਲੀਆਂ ਮਹਾਦੁਖਦਾਈ ਘਟਨਾਵਾਂ ਹੋਈਆਂ ਹਨ ਜਿਸ ਨੂੰ ਵੇਖ ਵੇਖਕੇ ਰੁੱਗ ਭਰਦੇ ਹਨ। ਵਸਦੇ-ਰਸਦੇ ਅਨਗਿਣਤ ਹੀ ਪਰਿਵਾਰ ਫ਼ਨਾਹ ਹੋ ਗਏ ਹਨ। ਧਰਤੀ ਦੀ, ਹੋਰ ਗ੍ਰਿਹਾਂ ਦੀ ਭੂਗੋਲਿਕ ਸਥਿਤੀ ਬਦਲ ਗਈ ਹੈ। ਸਮੁੰਦਰੀ ਲਹਿਰ ਜਾਂ ਕੁਦਰਤੀ ਕਰੋਪੀ ਦਾ ਕੋਈ ਹੱਦ ਬੰਨਾ ਨਾ ਰਿਹਾ ਹੈ ਅਤੇ ਨਾ ਹੀ ਹੈ। ਇਕ ਵਾਰ ਤਾਂ ਇਹ ਪਰਦਾ ਹੀ ਉਠ ਗਿਆ ਹੈ ਕਿ ਇਸ ਧਰਤੀ ਉਪਰ ਕੋਈ ਸੁਰੱਖਿਅਤ ਹੈ ਹੀ ਨਹੀਂ, ਸਭ ਕੰਬ ਉਠੇ ਹਨ।

ਮਨੁੱਖ ਦੀ ਮਾਨਸਿਕ ਦਸ਼ਾ ਐਸੀ ਹੋ ਗਈ ਹੈ ਕਿ ਕਿਸੇ ਉਪਰ ਕੋਈ ਵਿਸ਼ਵਾਸ ਨਹੀਂ ਹੈ। ਆਦਮੀ ਦਰਿੰਦੇ ਬਣ ਗਏ ਹਨ। ਜਾਨਵਰਾਂ ਦੇ ਅਸੂਲ ਹਨ ਪਰ ਬੰਦਾ ਬਦ-ਸਲੂਕ ਅਤੇ ਬੇ- ਅਸੂਲਾ ਹੁੰਦਾ ਜਾ ਰਿਹਾ ਹੈ। ਖ਼ੂਨੀ ਜਾਨਵਰ ਦੇ ਵਰਤਾਓ ਅਤੇ ਅੱਖਾਂ ਤੋਂ ਸੂਚਨਾ ਮਿਲ ਜਾਂਦੀ ਹੈ ਕਿ ਜਾਨਵਰ ਜਾਨਲੇਵਾ

ਹਮਲਾ ਕਰਨ ਵਾਲਾ ਹੈ, ਪਰ ਆਦਮੀ ਜੋ ਘਾਤਕ ਜਾਨਵਰ ਬਣਦਾ ਜਾ ਰਿਹਾ ਹੈ ਇਸ ਦੀ ਪਹਿਲਾਂ ਸੂਚਨਾ ਨਹੀਂ ਮਿਲਦੀ। ਇਸ ਦੀ ਕਾਰਵਾਈ ਤੋਂ ਸਿਰਫ ਅੰਦਾਜ਼ਾ ਹੀ ਲਗਾਇਆ ਜਾ ਸਕਦਾ ਹੈ– ਇਸ ਨੇ ਕੀ ਕੀਤਾ ਹੈ, ਕੀ ਹੋਰ ਕਰੇਗਾ। ਜਾਂ ਕੀਤਾ ਹੈ। ਅੰਦਾਜ਼ੇ ਅਤੇ ਨਿਸਚੇ, ਆਸ ਸੋਚ ਤੋਂ ਬਾਹਰ ਹੋ ਗਿਆ ਹੈ। ਕੀਤਾ ਤਾਂ ਕੀਤਾ ਕੀ ਜਾਵੇ ?

ਗੱਲ ਖਲੋਏਗੀ ਕਿਥੇ ? ਜਿਵੇਂ ਕੜ ਹੀ ਟੁੱਟ ਗਿਆ ਹੈ ਵਹਿਣ ਹੀ ਵਹਿਣ ਹੋ ਗਿਆ ਹੈ।

ਪਿਆਰ ਦੀ ਜਗ੍ਹਾ ਘਿਰਣਾ, ਨਫਰਤ, ਸਵਾਰਥੀਪਨ ਨੇ ਲੈ ਲਈ। ਸੈਕਸ ਅਤੇ ਪਿਆਰ ਨੂੰ ਇਕ ਕਰ ਦਿੱਤਾ ਹੈ। ਪਵਿੱਤਰ ਅਤੇ ਪੂਜਨੀਕ ਸ਼ਬਦ 'ਪਿਆਰ' ਨੂੰ ਲਬੇੜ ਦਿਤਾ ਹੈ, ਮੈਲਾ ਕਰ ਦਿੱਤਾ ਹੈ। ਪਰਉਪਕਾਰ ਅਤੇ ਧਰਮ ਸ਼ਬਦਾਂ ਨੂੰ ਧੁੰਦਲਾ ਕਰ ਦਿੱਤਾ ਹੈ। ਦਇਆ ਅਤੇ ਖਿਮਾ ਨੂੰ ਕਾਲਾ ਬੁਰਸ਼ ਫੇਰ ਦਿੱਤਾ ਲਗਦਾ ਹੈ। ਅੰਮ੍ਰਿਤ ਨੂੰ ਜ਼ਹਿਰ ਵਿਚ ਬਦਲਿਆ ਜਾ ਰਿਹਾ।

ਪਵਿੱਤਰ ਰਿਸ਼ਤੇ ਖਤਮ ਕੀਤੇ ਜਾਣ ਲੱਗ ਪਏ। ਪਿਉ-ਧੀ, ਮਾਂ-ਪੁੱਤ, ਭੈਣ-ਭਰਾ ਦੇ ਪਵਿੱਤਰ ਰਿਸ਼ਤਿਆਂ ਨੂੰ ਡਾਕਾ ਪੈ ਰਿਹਾ ਹੈ। ਇੱਜ਼ਤ ਦੀ ਰਾਖੀ ਕੌਣ ਕਰੇਗਾ ? ਬੰਨ੍ਹ ਹੀ ਟੁੱਟ ਜਾਵੇ ਤਾਂ ਰੁੜ੍ਹਨੋ ਕੌਣ ਬਚਾ ਸਕੇਗਾ ? ਵਿਸ਼ਵਾਸ-ਧਰਮ ਕਿਸ ਨੂੰ ਕਹਾਂਗੇ ? ਇਹ ਸਭ ਕਾਸੇ ਦਾ ਕੌਣ ਜ਼ੁੰਮੇਵਾਰ ਹੈ, ਕਾਰਣ ਕੀ ਹੈ, ਉਪਾਅ ਬਚਣ ਦਾ ਬਚਾਉਣ ਦਾ ਕੀ ਹੈ ?

ਦੁਨੀਆਂ ਦੇ ਧਰਮ ਬਹੁਤ ਹਨ, ਪ੍ਰਚਾਰਕ ਬੇਗਿਣਤ ਹਨ, ਸਾਧਨ ਅਨੇਕ ਹਨ। ਇੰਨਾ ਕੁਛ ਹੁੰਦਿਆਂ ਹੋਇਆਂ ਇਹ ਸਾਰਾ ਕੁਛ ਕਿਉਂ ? ਧਾਰਮਿਕ ਸਥਾਨ, ਧਾਰਮਿਕ ਗ੍ਰੰਥ, ਟੀਕੇ, ਧਾਰਮਿਕ ਅਦਾਰਿਆਂ ਕੋਲ ਬੇਅੰਤ ਸਾਧਨ ਅਤੇ ਮਾਇਆ ਹੈ, ਫਿਰ ਭੀ ਕੋਈ ਥੰਮ ਕਿਉਂ ਨਹੀਂ ਲਗ ਰਿਹਾ ? ਧਰਮ ਕੇਂਦਰ ਤਾਂ ਬਹੁਤ ਹਨ ਪਰ ਧਰਮ ਅਤੇ ਸ਼ਰਮ ਕਿਉਂ ਅਲੋਪ ਹੋ ਰਿਹਾ ਹੈ ? ਨੈਤਿਕਤਾ ਨਾਂ ਦੀ ਅਣਹੋਂਦ ਕਿਉਂ ਹੋ ਰਹੀ ਹੈ ? ਆਤਮਿਕ ਗਿਰਾਵਟ ਸਿਖਰਾਂ ਨੂੰ ਛੂਹ ਗਈ ਹੈ। ਗਿਰਾਵਟ ਵਾਲੀਆਂ ਹੱਦਾਂ, ਬੰਨੇ ਟੱਪ ਜਾ ਚੁੱਕੇ ਗਏ ਹਨ। ਭਾਈ ਗੁਰਦਾਸ ਜੀ ਅਨੁਸਾਰ ਇਨ੍ਹਾਂ ਸਾਰੀਆਂ ਚੀਜ਼ਾਂ ਦੇ ਬਚਾਓ ਲਈ ਗੁਰਦੁਆਰੇ ਜਾਂ ਧਾਰਮਿਕ ਸਥਾਨਾਂ ਤੇ ਜਾਈਦਾ ਜਾਂ ਧਾਰਮਿਕ ਅਚਾਰੀਆ ਦੀ ਸ਼ਰਨ ਲਈਦੀ ਹੈ। ਜੇਕਰ ਉਥੇ ਭੀ ਇਨ੍ਹਾਂ ਦੀ ਹੀ ਭਰਮਾਰ ਹੋਵੇ ਤਾਂ ਬਚਾਅ ਕਿਥੇ ਹੋਏਗਾ ? ਕਿਉਂਕਿ ਦੁਨੀਆਂ ਤਾਂ ਅੱਗੇ ਹੀ ਇਸ ਵਿਚ ਖਚਤ ਹੋਈ ਪਈ ਹੈ ਤੇ ਰੁੜ੍ਹਦੀ ਜਾ ਰਹੀ ਹੈ। ਸਿਰਫ ਸਤਿਗੁਰੂ ਜੀ ਦੇ ਚਰਨਾਂ ਵਿਚ ਇਹ ਅਰਦਾਸ ਕਰਦਾ ਹੋਇਆ ਇਜਾਜ਼ਤ ਲੈਂਦਾ ਹਾਂ–

–"ਅੰਧ ਕੂਪ ਮਹਿ ਪਤਿਤ ਹੋਤ ਜਗੁ
ਸੰਤਹੁ ਕਰਹੁ ਪਰਮ ਗਤਿ ਮੇਰੀ।
ਸਾਧ ਸੰਗਤਿ ਨਾਨਕੁ ਭਇਓ ਮੁਕਤਾ
ਦਰਸਨੁ ਪੇਖਤ ਭੋਰੀ।"

–"ਅੰਧ ਕੂਪ ਮਹਾ ਭਇਆਨ
ਨਾਨਕ ਪਾਰਿ ਉਤਾਰ"

–"ਅੰਧ ਕੂਪ ਮਹਿ ਪਤਿਤ ਬਿਕਰਾਲ।
ਨਾਨਕ ਕਾਢਿ ਲੇਹੁ ਪ੍ਰਭ ਦਇਆਲ।"

*—ਤਰਸੇਮ ਸਿੰਘ ਨਾਮਧਾਰੀ, ਕੈਨੇਡਾ*

੨੦ ਜਨਵਰੀ ੨੦੦੫
230 Mountainberry Road, Brampton
ON. L6R1W3, Canada, Tel : 905-457-6829

ਹਰ ਮਹੀਨੇ ਤੁਹਾਡਾ ਪਰਚਾ ਬਾਕਾਇਦਗੀ ਨਾਲ ਮਿਲ ਜਾਂਦਾ ਹੈ। ਤੁਹਾਡੇ ਮਿਲਾਪੜੇ, ਦੇਸ਼ ਭਗਤ ਤੇ ਧਰਮ-ਨਿਰਪੇਖ ਭਾਈਚਾਰੇ ਦੇ ਸਾਹਿਤਕ ਰੁਚੀ ਵਾਲੇ ਸੱਜਣਾ ਨਾਲ ਮੁਲਾਕਾਤ ਹੋ ਜਾਂਦਾ ਹੈ। ਇਸ ਲਈ ਤੁਹਾਡਾ ਰਿਣੀ ਹਾਂ।

ਇਕ ਸਮੇਂ ਕਵੀ ਜੀ ਤੇ ਪੰਛੀ ਜੀ ਦੇ ਕੁਝ ਨੇੜ ਦਾ ਸੁਭਾਗ ਮੈਨੂੰ ਪ੍ਰਾਪਤ ਹੁੰਦਾ ਰਿਹਾ ਹੈ। ਹੁਣ ਤੁਹਾਡੇ ਪਰਚੇ ਨੇ ਇਹ ਰਿਸ਼ਤਾ ਕਾਇਮ ਰੱਖਿਆ ਹੋਇਆ ਹੈ।

ਤੁਹਾਡਾ ਸਫਲਤਾ ਦੀ ਕਾਮਨਾ ਕਰਦਾ ਹੋਇਆ

*—ਪ੍ਰੇਮ ਸਿੰਘ*

ਕੁਝ ਕੁ ਦਿਨਾਂ ਦੀ ਗੱਲ ਹੈ ਕਿ ਮੈਂ ਅਤੇ ਮੇਰੀ ਸੁਪਤਨੀ ਬਜ਼ਾਰੋਂ ਪੈਦਲ ਹੀ ਘਰ ਪਰਤ ਰਹੇ ਸਾਂ। ਲਗਪਗ ਚੌਰਾਸੀ ਸਾਲਾਂ ਦੇ ਬਜ਼ੁਰਗ, ਇਕਹਿਰਾ ਬਦਨ, ਸਾਧਾਰਣ ਕੱਦ, ਦਮਕਦਾ ਚਿਹਰਾ, ਹਮੇਸ਼ਾ ਹੀ ਕੋਲੋਂ ਲੰਘਣ ਤੇ ਬੜੇ ਧੜੱਲੇ ਨਾਲ ਫਤਿਹ ਬੁਲਾਂਦੇ ਕੁਝ ਮਿੰਟਾਂ ਲਈ ਉਤਸ਼ਾਹ ਭਰੀਆਂ ਗੱਲਾਂ ਕਰਦੇ, ਫਿਰ ਆਪ ਹੀ ਫਤਿਹ ਬੁਲਾ ਸੁਪਤਨੀ ਨੂੰ ਆਖਦੇ ਅੱਛਾ ਕੁੜੇ ਹੁਣ ਮੈਂ ਛੋਟੇ ਬੱਚੇ ਦੇ ਘਰ ਚਲਿਆਂ ਹਾਂ। ਭਾਵੇਂ ਉਨ੍ਹਾਂ ਦਾ ਫਲੈਟ, ਜਿਸ ਵਿਚ ਉਹ ਰਹਿੰਦੇ ਹਨ, ਉਨ੍ਹਾਂ ਦੇ ਬੱਚੇ ਦਾ ਤੇ ਉਨ੍ਹਾਂ ਦਾ ਪੁਰਾਣਾ ਨਿਵਾਸ ਅਸਥਾਨ ਦੀ ਦੂਰੀ ਲਗਪਗ ਦੋ ਸੌ ਕਦਮਾਂ ਦੀ ਹੈ ਹਰ ਵਾਰੀ ਇਹ ਪ੍ਰਕਿਰਿਆ ਸਾਡੇ ਨਾਲ ਦੋਹਰਾਈ ਜਾਂਦੀ, ਜਦੋਂ ਦਾ ਮੈਂ ਆਪਣਾ ਸਥਾਈ ਨਿਵਾਸ ਅਸਥਾਨ ਇਨ੍ਹਾਂ ਦੋਵਾਂ ਘਰਾਂ ਦੇ ਸਾਹਮਣੇ ਬਣਾਇਆ ਹੈ।

ਉਹ ਬੜੇ ਬੁੱਝੇ ਹੋਏ ਚਿਹਰੇ ਅਤੇ ਬੜੀ ਧੀਮੀ ਆਵਾਜ਼ ਵਿਚ ਕਹਿਣ ਲੱਗੇ, ਬੀਬੀ ਦੀ ਦੱਸਾਂ ਮੇਰਾ ਭਤੀਜਾ ਇੰਗਲੈਂਡ ਤੋਂ ਆਇਆ ਸੀ। ਕੁਝ ਦਿਨ ਰਹਿ ਕੇ ਵਾਪਸ ਜਾਂਦਿਆਂ,

ਮੇਰੇ ਆਰਾਧ ਗੁਰੂ ਰਾਮ ਸਿੰਘ ਜੀ ਦੀ ਫੋਟੂ ਵੀ ਨਾਲ ਲੈ ਗਿਆ, ਉਸ ਦੇ ਮੰਗਣ 'ਤੇ ਮੈਂ ਨਾਂਹ ਨਹੀਂ ਕਰ ਸਕਿਆ ਪਰ ਹੁਣ ਰੋਜ਼ ਹੀ ਜਦੋਂ ਮੈਂ ਧੂਫ ਬਾਕੀ ਗੁਰੂਆਂ ਦੀਆਂ ਫੋਟੂਆਂ ਨੂੰ ਦਿੰਦਾ ਹਾਂ ਇਸ ਖਾਲੀ ਜਗ੍ਹਾ ਵੇਖ ਕੇ ਮੇਰਾ ਹੱਥ ਰੁੱਕ ਜਾਂਦਾ ਹੈ ਅਤੇ ਮਨ ਨੂੰ ਬੜਾ ਲਗਦਾ ਹੈ ਜਦ ਕਿ ਇਹ ਮੇਰਾ ਨਿਤ-ਨੇਮ ਕਈ ਸਾਲਾਂ ਤੋਂ ਚੱਲ ਰਿਹਾ ਸੀ। ਤੁਸੀਂ ਕੁਝ ਕਰ ਸਕਦੇ ਹੋ ? ਮੈਂ ਉਨ੍ਹਾਂ ਦੇ ਉਤਰੇ ਉਦਾਸ ਚਿਹਰੇ ਸ਼ਰਧਾ ਨਾਲ ਭਰੀਆਂ ਅੱਖਾਂ ਵੇਖ ਹੌਸਲਾ ਦਿੱਤਾ ਫਿਕਰ ਨਾ ਕਰੋ। ਮੇਰੇ ਘਰਵਾਲੀ ਦੇ ਵੀਰ ਦਿੱਲੀ ਰਮੇਸ਼ ਨਗਰ ਰਹਿੰਦੇ ਹਨ ਜੋ ਨਾਮਧਾਰੀ ਸੰਗਤ ਦੇ ਬਿਲਕੁਲ ਹੀ ਲਾਗੇ ਹੈ। ਉਨ੍ਹਾਂ ਦਾ ਸਪੁੱਤਰ ਜੋ ਮਾਤਾ-ਪਿਤਾ ਨਾਲ ਹੀ ਰਹਿੰਦਾ ਹੈ ਜ਼ਰੂਰ ਉੱਦਮ ਕਰੇਗਾ ਤੇ ਸਤਿਗੁਰੂ ਰਾਮ ਸਿੰਘ ਜੀ ਦੀ ਆਧਾਰ ਕਿਰਪਾ ਨਾਲ ਆਪ ਜੀ ਦੀ ਮਨਸ਼ਾ ਜ਼ਰੂਰ ਪੂਰੀ ਹੋਵੇਗੀ। ਆਪ ਦਾ ਵੀ ਤਾਂ ਭਰੋਸਾ ਹੈ ਨਾ।

ਮੈਂ ਜਦੋਂ ਪਹਿਲਾਂ ਪਹਿਲਾਂ ਦਾਪੋਡੀ ਆਇਆ ਸਾਂ ਇਸ ਗੁਰਸਿੱਖ ਨਾਲ ਪਛਾਣ ਹੋਈ। ਨਾਉਂ ਤੋਂ ਜ਼ਿਆਦਾ 'ਫੋਰਮੇਨ' ਕਰਕੇ ਸਿੱਖ ਬਿਰਾਦਰੀ ਵਿਚ ਜਾਣੇ ਜਾਂਦੇ ਹਨ। ਉਤਸ਼ਾਹ ਨਾਲ ਫਤਿਹ ਬੁਲਾਣੀ ਇਨ੍ਹਾਂ ਦੀ ਫਿਤਰਤ ਹੈ। ਹਰ ਐਤਵਾਰ ਸਾਇਕਲ ਤੇ ਗੁਰਦੁਆਰੇ ਵੀ ਜਾਂਦੇ ਹਨ ਅਤੇ ਇਸ ਉਮਰ ਵਿਚ ਚਿਹਰੇ ਦੀ ਮੁਸਕਰਾਹਟ ਆਉਣ ਵਾਲੀ ਪੀੜ੍ਹੀ ਲਈ ਇਕ ਪ੍ਰੇਰਨਾ ਵੀ ਤਾਂ ਹੈ। ਇਨ੍ਹਾਂ ਦੇ ਇਕ ਸਪੁੱਤਰੀ ਅਤੇ ਸਪੁੱਤਰ ਸਥਾਈ ਤੌਰ 'ਤੇ ਅਮਰੀਕਾ ਬਸੇ ਹਨ ਇਸ ਕਾਰਨ ਕਈ ਵਾਰੀ ਵਿਦੇਸ਼ੀ ਦੌਰੇ ਵੀ ਕਰ ਚੁੱਕੇ ਹਨ। ਅਚਾਨਕ ਪਿਛਲੇ ਸਾਲ ਪਿੰਡ ਗਿਆਂ ਤੇ ਅਮਰੀਕਾ ਤੋਂ ਆਈ ਲੜਕੀ ਨੂੰ ਮਿਲਣ ਗਿਆਂ ਤੇ ਦਿਲ ਦਾ ਦੌਰਾ ਪਿਆ। ਇਸ ਖਬਰ ਨੇ ਸਾਨੂੰ ਵੀ ਅਸ਼ਾਂਤ ਕਰ ਛੱਡਿਆ ਕਿਉਂਕਿ ਵੱਡੀਆਂ ਉਮਰਾਂ ਵਾਲੇ ਦਿਲਦਾਰ ਹੱਸਮੁਖ ਨਿਸੁਆਰਥ ਪ੍ਰੇਮ ਤੇ ਪਿਆਰ ਦਾ ਹੱਥ ਸਿਰ 'ਤੇ ਰੱਖਣ ਵਾਲੇ ਬਹੁਤ ਹੀ ਘੱਟ ਗੁਰਮੁਖਾਂ ਦਾ ਵਾਸਾ ਇਸ ਭੌਤਿਕ ਸੰਸਾਰ ਵਿਚ ਰਹਿ ਗਿਆ ਹੈ।

ਕੁਝਕੁ ਸਾਲ ਹੋਏ ਹਨ ਉਨ੍ਹਾਂ ਦੀ ਸੁਪਤਨੀ ਦਾ ਸਵਰਗਵਾਸ ਹੋ ਗਿਆ। ਸਾਡੀ ਜਾਣ-ਪਛਾਣ ਬਹੁਤ ਹੀ ਘੱਟ ਸੀ ਪਰ ਫਿਰ ਵੀ ਗੁਰਮੁਖਾਂ ਆਪ ਸਵਰਗਵਾਸੀ ਪਤਨੀ ਦੀ ਅੰਤਿਮ ਅਰਦਾਸ ਵਿਚ ਸ਼ਾਮਿਲ ਹੋਣ ਦਾ ਆਗਰਹਿ ਕੀਤਾ। ਇਕੱਠ ਵਿਚ ਅਸੀਂ ਨਵੇ ਹੋਣ ਕਰਕੇ ਬਹੁਤ ਘੱਟ ਵਿਚਾਰ ਸਾਂਝੀ ਹੋਈ ਪਰ ਅਕਾਲ ਪੁਰਖ ਦੀ ਕਿਰਪਾ ਕਿ ਸਾਨੂੰ ਰੋਕ ਲਿਆ ਗਿਆ ਅਤੇ ਵਿਚਾਰ ਸਾਂਝੇ ਕਰਦਿਆਂ ਗੁਰਮੁਖ ਦੀ ਭੈਣ ਨੇ ਜੋ ਕਿ ਨਾਗਪੁਰ ਤੋਂ ਪਰਿਵਾਰ ਨਾਲ ਆਏ ਸਨ —ਨਾਲ ਸ਼ਾਕਾਹਾਰੀ ਭੋਜਨ ਅਤੇ ਨਿੱਤਨੇਮ ਬਾਰੇ ਜਾਣਕਾਰੀ ਸਾਂਝੀ ਕਰਦਿਆਂ ਬੜੇ ਮਾਣ ਵਾਲੇ ਤੱਥ ਸਾਹਮਣੇ ਆਏ। ਜਦੋਂ ਮੇਰੀ ਸੁਪਤਨੀ ਨੇ ਆਪਣੇ ਪਿਤਾ ਜੀ ਦੇ ਨਾਨਕੇ ਨਾਮਧਾਰੀ ਪਰਿਵਾਰ ਨਗਰ ਤਹਿਸੀਲ ਫਿਲੌਰ ਬਾਰੇ ਦੱਸਿਆ, ਝੱਟ-ਪੱਟ ਦੋਨੋ ਭੈਣ ਭਰਾ ਇਕ ਦਮ ਬੋਲ ਪਏ ਕਿ ਸਾਡੇ ਨਾਨਕੇ ਵੀ ਸੂਬਾ ਦਸੌਂਦਾ ਸਿੰਘ ਜੀ ਪਰਿਵਾਰ ਵਿਚੋਂ ਹਨ। ਇਤਨਾ ਤਕੜਾ ਪਿੱਛਾ ਦਿਲ ਦੀਆਂ ਰਮਜ਼ਾਂ ਖੋਲ੍ਹ ਦਿੰਦਾ ਹੈ। ਬਸ ਇਥੋਂ ਸ਼ੁਰੂ ਹੋਈ ਆਪਣੇਪਣ ਦੀ ਪਿਆਰ ਦੀ ਗਹਿਰਾਈ।

ਸਤਿਗੁਰੂ ਰਾਮ ਸਿੰਘ ਜੀ ਦੀ ਮੁੱਖ ਸਫੇ 'ਤੇ ਛਪੀ ਸ਼ਵੇਤ-ਸ਼ਾਮ ਫੋਟੋ ਵਾਲਾ ਫਰਵਰੀ ੨੦੦੫ ਦਾ ਵਰਿਆਮ ਦਾ ਅੰਕ ਅੱਜ ਹੀ ਮਿਲਿਆ ਸੀ। ਸਪੁੱਤਰ ਨੂੰ 'ਸਕੈਨਿੰਗ' ਕਰਨ ਲਈ ਆਖਿਆ! ਬਹੁਤ ਪ੍ਰਭਾਵਸ਼ਾਲੀ ਨੂਰਾਨੀ ਤਸਵੀਰ ਆਈ। ਇਤਨੇ ਵਿਚ ਸੁਪਤਨੀ ਵੱਲੋਂ ਜਨਵਰੀ ੨੦੦੪ ਦੇ ਅੰਕ ਵਿਚ ਛਪੀ ਸਤਿਗੁਰੂ ਰਾਮ ਸਿੰਘ ਜੀ ਦੀ ਰੰਗੀਨ ਫੋਟੋ ਸਾਕਿਆਂ ਨਾਲ ਆਇਤਾਕਾਰ-ਗੋਲਾਈ ਵਿਚ ਛਪੀ ਜਿਸਨੂੰ ਵੱਖਰੀ ਸਕੈਨਿੰਗ ਕਰ ਪੂਰੀ ਇਕ ਹੀ ਫੋਟੋ ਤਿਆਰ ਕਰ ਗੁਰਮੁਖਾਂ ਨੂੰ ਭੇਟ ਕੀਤੀ ਗਈ।

ਅੱਜ ਹੀ ਗੁਰਮੁਖਾਂ ਦੇ ਦਰਸ਼ਨ ਤੇ ਜੋ ਧੰਨਵਾਦ ਕਰਨ ਦੀ ਮੁਦ੍ਰਾ ਵਿਚ ਸੁਪਤਨੀ ਨਾਲ ਗੱਲ ਕਰ ਰਹੇ ਸਨ ਮੈਂ ਜਲੰਧਰ ਟੈਲੀਫੂਨ ਰਾਹੀਂ ਗੱਲਬਾਤ ਵਿਚ ਰੁਝਿਆ ਹੋਇਆ ਸਾਂ, ਪਰ ਅੱਖਾਂ ਨੇ ਜੋ ਉਨ੍ਹਾਂ ਦੇ ਚਿਹਰੇ ਤੇ ਖੁਸ਼ੀ, ਇਨੀ ਉਮਰ ਹੋਣ ਦੇ ਬਾਵਜੂਦ ਬੱਚਿਆਂ ਵਰਗੀ ਸਾਰੀਰਿਕ ਹਰਕਤ ਤੇ ਉਤਾਵਲੇ ਹੋ ਗੱਲਾਂ ਕਰਨਾ ਦਿਲ ਨੂੰ ਛੂ ਗਿਆ। ਜਿਵੇਂ ਕਿਸੇ ਬੱਚੇ ਨੂੰ ਆਪਣੀ ਮਨਪਸੰਦ ਕੁਝ ਹਾਸਿਲ ਹੋ ਗਿਆ। ਸ਼ੁਕਰ ਹੈ ਉਸ 'ਮਾਲਿਕ' ਦਾ ਜਿਸ ਮੁੜ ਮੁਸਕਰਾਹਟ ਅਤੇ ਖੁਸ਼ੀ ਬਖਸ਼ੀ। ਮੈਂ ਆਪਣੇ ਅਤੇ ਆਪਣੇ ਪਰਿਵਾਰ ਵੱਲੋਂ ਵਰਿਆਮ ਅਤੇ ਸੰਤ ਜਗਦੀਸ਼ ਸਿੰਘ ਜੀ ਦਾ ਵੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਇਤਨਾ ਬੜਾ ਯੋਗਦਾਨ ਪਾਇਆ ਅਤੇ ਆਪਣੇ ਵਡਿਆਂ ਨੂੰ ਨਤਮਸਤਕ ਹਾਂ ਜਿਨ੍ਹਾਂ ਸਾਡੇ ਪਰਿਵਾਰ ਨੂੰ ਵਰਿਆਮ ਨਾਲ ਜੋੜਿਆ।

*—ਮਹਿੰਦਰ ਸਿੰਘ ਮਠਾੜੂ 'ਚਤਾਰ'*

**ਦਾਪੋਡੀ ਪੂਨਾ, ਮਹਾਰਾਸ਼ਟਰ**

ਫਰਵਰੀ ੨੦੦੫ ਅੰਕ ਵਿਚ ਛਪੀ ਪਹਿਲੀ ਚਿੱਠੀ ਥੱਲੇ ਮੋਹਨ ਭੰਡਾਰੀ ਜੀ ਦਾ ਨਾਮ ਛੱਪਿਆ ਹੈ। ਦਰਅਸਲ ਇਸ ਚਿੱਠੀ ਦਾ ਮੁੱਖ ਭਾਗ ਸ: ਦਲਬੀਰ ਸਿੰਘ ਤਰਸ ਆਸਟ੍ਰੇਲੀਆ ਦਾ ਹੈ। ਅੰਤਲੀਆਂ ਪੰਜ ਸਤਰਾਂ ਮੋਹਨ ਭੰਡਾਰੀ ਜੀ ਦੀਆਂ ਹਨ।

*—ਸੰਪਾਦਕ*












ਜਲੰਧਰ ਵਿੱਚ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੇ
ਪ੍ਰਕਾਸ਼ ਪੁਰਬ ਦੀਆਂ ਝਲਕੀਆਂ

Registerd No. PB (0016) 2003 MONTHLY WARIAM Ladowali Road, Jalandhar- 144001
Regd. RNI No. 26453/75
March -2005



...ਹੋਰੁ ਆਗੇ ਜੋ ਲੜਕੀ ਮਾਰ ਦੇਣੇ ਦਾ ਅਰੁ ਲੜਕੀ ਬੇਚਣੇ ਦਾ, ਬਟਾ ਕਰਿਨੇ ਦਾ ਬਡਾ ਪਾਪੁ ਹੈ। ਜੋ ਮਾਰਨੇ ਦਾ ਏਹੁ ਪਾਪੁ ਹੈ ਜੋ ਲੜਕੀਆਂ ਮੈ ਬਹੁਤ ਈ ਗੁਣ ਹੈਨ, ਅਨੇਕ ਤਰਾ ਦੇ ਸੁਖ ਦਿੰਦੀਆ ਹੈਨ ਇਸਤਰੀਆ। ਗਿਣੇ ਨਹੀ ਜਾਦੇ ਮੇਰੇ ਪਾਸ ਤੇ। ਕੁੜੀ ਦਾ ਮਾਰਨਾ ਗਊ ਤੇ ਬੀ ਬਡਾ ਪਾਪੁ ਹੈ ਅਰੁ ਬਰੁ ਬੱਟਾ ਕਰਨੇ ਤੇ, ਦੰਮ ਲੈਣੇ ਤੇ ਕੁੜੀ ਕੋ ਬਰੁ ਅਛਾ ਨਹੀ ਮਿਲਦਾ, ਕੇ ਬੁਢਾ ਕੇ ਕਿਸੋਹਣਾ ਲਭਦਾ ਹੈ। ਦੰਮ ਲੈਣੇ ਤੇ ਨਾਲੇ ਕੁੜੀ ਦੇ ਘਰ ਰਿਜਕੁ ਨਹੀ ਰਹਦਾ। ਕੁੜੀ ਬਹੁਤੁ ਦੁਖੀ ਹੁੰਦੀ ਹੈ ਨਾਲੇ ਕੁੜੀ ਬਿਭਿਚਾਰਨੀ ਹੋਇ ਜਾਦੀ ਹੈ। ਬਹੁਤੇ ਥਾਈ ਖਰਾਬੁ ਹੁੰਦੀ ਰਹਦੀ ਹੈ। ਏਹੁ ਸਾਰੋ ਪਾਪੁ ਮਾਪਿਆ ਕੋ ਲਗਦਾ ਹੈ।...

*ਹੁਕਮਨਾਮਾ ਸਤਿਗੁਰੂ ਰਾਮ ਸਿੰਘ ਜੀ ਵਿੱਚੋਂ*

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ
ਫੋਨ - 2222543, ਰਿਹਾਇਸ਼ - [illegible]